# ਖ਼ਾਲਸੇ ਦੀ ਵਿਰਾਸਤ

**ਗਿਆਨੀ ਅਮਰੀਕ ਸਿੰਘ**
ਚੰਡੀਗੜ੍ਹ



★Mob : 98117 91111 ◇98114 91111
ਧਾਰਮਿਕ ਪੁਸਤਕਾਂ ਤੇ ਬਾਬਾ ਜੀ ਦੇ ਰੁਮਾਲ ਸਾਹਿਬ ਦਾ ਨਿਵੇਕਲਾ ਸ਼ੋਅਰੂਮ
ਭਾਈ ਚਤਰ ਸਿੰਘ ਐਂਡ ਕੋ.
ਪੁਸਤਕਾਂ ਵਾਲੇ (ਅੰਮ੍ਰਿਤਸਰ ਵਾਲੇ)
★ਡੀ-118, ਫਤਿਹ ਨਗਰ, ਜੇਲ ਰੋਡ, ਨਵੀਂ ਦਿੱਲੀ-18
(ਨਜ਼ਦੀਕ ਗੁਰਦੁਆਰਾ ਛੋਟੇ ਸਾਹਿਬਜ਼ਾਦੇ ਸਾਹਿਬ ਜੀ)
◇1687 ਕੂਚਾ ਜਟ ਮਲ ਦਰੀਬਾ ਕਲਾਂ, ਦਿੱਲੀ-6

# KHALSE DE VIRAASAT

By
***Giani Amrik Singh***
CHD



ISBN 978-81-7647-217-3

*ਪਹਿਲੀ ਵਾਰ : 2008*
**ਦੂਸਰੀ ਵਾਰ** : 2013

**ਮੁੱਲ** : 100/- ਰੁਪਏ

**ਪ੍ਰਕਾਸ਼ਕ** : *ਲਾਹੌਰ ਬੁੱਕ ਸ਼ਾਪ, 2-ਲਾਜਪਤ ਰਾਏ ਮਾਰਕਿਟ,*
*ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ ।*
Ph. : 2740738, 6540738
E-Mail:-lahorebookshop40@Rediffmail.com

Printed in India

**ਲੇਜ਼ਰ ਸੈਟਿੰਗ** : *ਲਿਟਲ ਗ੍ਰਾਫ਼ਿਕਸ, ਜਲੰਧਰ।*

**ਛਾਪਕ** : *ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ।*

## ਸਮਰਪਿਤ

ਸਮੁੱਚੀ ਮਾਨਵਤਾ ਨੂੰ ਇਕ ਨਾਮ ਦੇ ਧਰਮ ਨਾਲ
ਜੋੜ ਕੇ ਸੱਚੀ ਇਨਸਾਨੀਅਤ ਦੀ ਖ਼ੁਸ਼ਬੋ ਪੈਦਾ ਕਰਕੇ
ਨਿਤ ਘਰ ਵਿੱਚ ਵਾਸਾ ਦੇਣ ਵਾਲੇ, ਮਹਾਨ ਸਤਿਗੁਰੂ
ਧੰਨ ਧੰਨ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 300 ਸਾਲਾ
ਗੁਰ-ਗੱਦੀ ਦਿਵਸ ਨੂੰ

# ਤਤਕਰਾ

# ਮੁੱਢਲੀ ਵਿਚਾਰ

ਜ਼ਿੰਦਗੀ ਨੂੰ ਕੁਰਾਹੇ ਪਾਉਣ ਵਾਲੇ ਅਨੇਕਾਂ ਦੁਸ਼ਮਣਾਂ ਵਿੱਚੋਂ ਪ੍ਰਮੁੱਖ ਦੁਸ਼ਮਣ ਅਗਿਆਨਤਾ ਹੈ। ਅਗਿਆਨਤਾ ਵਸ ਮਨੁੱਖ ਆਪਣੀ ਜ਼ਿੰਦਗੀ ਦਾ ਕੀਮਤੀ ਸਰਮਾਇਆ ਆਪ ਹੀ ਆਪਣੇ ਹੱਥੀਂ ਉਜਾੜ ਕੇ ਫਿਰ ਪਛਤਾਉਂਦਾ ਹੈ। ਅਗਿਆਨਤਾ ਨਾਲ ਭਾਵੇਂ ਬਹੁਤ ਲੜਾਈ ਲੜਦਾ ਹੈ। ਬਚਪਨ ਤੋਂ ਗਿਆਨ ਦੇ ਅਦਾਰਿਆਂ ਤੋਂ ਗਿਆਨ ਇਕੱਠਾ ਕਰਦਾ ਰਹਿੰਦਾ ਹੈ ਪਰ ਫਿਰ ਵੀ ਇਕ ਅਜਿਹਾ ਗਿਆਨ ਹੈ ਜਿਹੜਾ ਦੁਨਿਆਵੀ ਅਦਾਰਿਆਂ ਤੋਂ ਪ੍ਰਾਪਤ ਨਹੀਂ ਹੁੰਦਾ। ਇਸ ਗਿਆਨ ਦੀ ਪ੍ਰਾਪਤੀ ਕੇਵਲ ਗੁਰੂ ਜੀ ਕੋਲੋਂ ਹੀ ਹੋ ਸਕਦੀ ਹੈ। ਅੰਮ੍ਰਿਤ ਬਚਨ ਹਨ।

"ਭਾਈ ਰੇ ਗੁਰ ਬਿਨ ਗਿਆਨ ਨ ਹੋਇ॥
ਪੂਛਹੁ ਬ੍ਰਹਮੈ ਨਾਰਦੈ ਬੇਦ ਬਿਆਸੈ ਕੋਇ॥"
"ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜ਼ਾਰ॥
ਏਤੇ ਚਾਨਣ ਹੁੰਦਿਆਂ ਗੁਰ ਬਿਨ ਘੋਰ ਅੰਧਾਰ॥"

ਕਈ ਵਾਰੀ ਮਨੁੱਖ, ਹੋਂਦੇ ਪ੍ਰਤੱਖ ਗੁਰੂ ਤੇ ਵਿਛੜੇ ਦੇ ਮਹਾਂਵਾਕ ਅਨੁਸਾਰ ਪ੍ਰਤੱਖ ਸਤਿਗੁਰੂ ਜੀ ਹੋਣ ਦੇ ਬਾਵਜੂਦ ਭਰਮ ਵਿੱਚ ਭਟਕਦਾ ਗੋਬਿੰਦ ਮਿਲਨ ਦੀ ਵਾਰੀ ਨੂੰ ਗੁਆ ਜਾਂਦਾ ਹੈ।

ਸਤਿਗੁਰੂ ਜੀ ਨਾਲ ਸਭ ਤੋਂ ਪਹਿਲਾਂ ਤੇ ਜ਼ਰੂਰੀ ਰਿਸ਼ਤਾ ਵਿਸ਼ਵਾਸ ਦਾ ਹੈ। ਵਿਸ਼ਵਾਸ ਨਾਲ ਹੀ "ਐਸਾ ਸਤਿਗੁਰੂ ਜੇ ਮਿਲੇ ਤਿਸਨੋ ਸਿਰ ਸਉਪੀਐ ਵਿਚਹੁ ਆਪ ਜਾਇ" ਹੋ ਸਕਦਾ ਹੈ। ਗੁਰੂ ਦੀ ਦੱਸੀ ਵਿਚਾਰ ਨਾਲ ਵਿਸ਼ਵਾਸ ਹੋਣ ਕਰਕੇ ਹੀ ਤੁਰ ਸਕਦਾ ਹੈ। ਸੀਸ ਭੇਟ ਕਰ ਸਕਦਾ ਹੈ। ਮਨੁੱਖ ਦਾ ਵਿਸ਼ਵਾਸ ਵੀ ਡੋਲਦਾ ਹੈ। ਵਿਸ਼ਵਾਸ ਦੀ ਦ੍ਰਿੜ੍ਹਤਾ ਹੀ ਧਰਮ ਵਿੱਚ ਪ੍ਰਪੱਕ ਕਰਦੀ ਹੈ। ਸਤਿਗੁਰੂ ਜੀ ਤਾਂ ਹਰ ਵਕਤ ਹੀ ਗਿਆਨ ਦੀ ਦਾਤ ਵੰਡਦੇ ਹਨ ਪਰ ਅਸੀਂ ਹੀ ਪ੍ਰਾਪਤੀ ਤੋਂ ਸੱਖਣੇ ਰਹਿ ਜਾਂਦੇ ਹਾਂ। ਜਿਸ ਦਿਨ ਗੁਰੂ ਜੀ ਦੀ ਵਿਚਾਰ ਧਾਰਨ ਕਰ ਲਈ ਉਸ ਦਿਨ ਹੀ ਸਾਡੀ ਜ਼ਿੰਦਗੀ ਵਿੱਚ ਬਦਲਾਅ ਆ ਜਾਵੇਗਾ। ਇਕ ਛੋਟੀ ਜਿਹੀ ਕਹਾਣੀ ਇਥੇ ਲਿਖਣੀ ਚਾਹੁੰਦਾ ਹਾਂ। ਇਕ ਵਾਰੀ ਇਕ ਨਗਰ ਵਿੱਚ ਇਕ ਘੁਮਿਆਰ ਰਹਿੰਦਾ ਸੀ। ਉਸ ਨੇ ਆਪਣੇ

ਪੁੱਤਰ ਨੂੰ ਵੀ ਭਾਂਡੇ ਬਣਾਉਣੇ ਸਿਖਾਉਣ ਲਈ ਆਪਣੇ ਕੋਲ ਬਿਠਾ ਕੇ ਸਮਝਾਇਆ। ਪੁੱਤਰ ਸਿਆਣਾ ਸੀ, ਇਕ ਵਾਰੀ ਸਮਝਾਉਣ ਨਾਲ ਹੀ ਇਕ ਭਾਂਡਾ ਤੌੜੀ (ਕੁੰਨੀ) ਬਣਾਉਣ ਲੱਗ ਗਿਆ। ਅਚਾਨਕ ਹੀ ਘੁਮਿਆਰ ਨੂੰ ਰੱਬੀ ਸੱਦਾ ਆ ਗਿਆ। ਜਿਸ ਨਾਲ ਘੁਮਿਆਰ ਚੜ੍ਹਾਈ ਕਰ ਗਿਆ। ਪੁੱਤਰ ਕੇਵਲ ਇਕ ਹੀ ਭਾਂਡਾ ਬਣਾਉਣਾ ਸਿੱਖਿਆ ਸੀ। ਉਸ ਨੂੰ ਬਣਾ ਕੇ ਘਰ ਦਾ ਗੁਜ਼ਰਾਨ ਤੋਰਨ ਲੱਗ ਪਿਆ। ਪਿਤਾ ਦਾ ਚੰਗਾ ਨਾਮ ਸੀ, ਇਸ ਲਈ ਭਾਂਡਾ ਭਾਵੇਂ ਇਕ ਹੀ ਬਣਾਉਂਦਾ ਸੀ ਪਰ ਗੁਜ਼ਾਰਾ ਚੰਗਾ ਹੋ ਜਾਂਦਾ ਸੀ। ਇਕ ਦਿਨ ਮਾਤਾ ਨੇ ਆਪਣੇ ਪੁੱਤਰ ਨੂੰ ਕਿਹਾ ਕਿ ਪੁੱਤਰ ਤੂੰ ਕੁਝ ਹੋਰ ਵੀ ਬਣਾਇਆ ਕਰ। ਪਰ ਪੁੱਤਰ ਨੇ ਜਵਾਬ ਦਿੱਤਾ ਕਿ ਪਿਤਾ ਜੀ ਨੇ ਇਕ ਹੀ ਭਾਂਡਾ ਮੈਨੂੰ ਸਿਖਾਇਆ ਸੀ, ਉਹ ਹੀ ਮੈਂ ਬਣਾ ਲੈਂਦਾ ਹਾਂ। ਹੋਰ ਕੁਝ ਮੈਨੂੰ ਆਉਂਦਾ ਨਹੀਂ। ਮਾਂ ਨੇ ਆਖਿਆ ਕਿ ਥੋੜ੍ਹੀ ਜਿਹੀ ਮਿੱਟੀ ਹੋਰ ਲੈ ਕੇ ਥੋੜ੍ਹਾ ਜਿਹਾ ਵੱਡਾ ਭਾਂਡਾ ਬਣਾ ਕੇ ਵੇਖ, ਪੁੱਤਰ ਨੇ ਕਦੇ ਕੋਸ਼ਿਸ਼ ਨਾ ਕੀਤੀ। ਇਕ ਦਿਨ ਅਚਾਨਕ ਹੀ ਮਿੱਟੀ ਵੱਧ ਗਈ, ਦੋ ਭਾਂਡਿਆਂ ਲਈ ਥੋੜ੍ਹੀ ਹੈ ਪਰ ਇਕ ਭਾਂਡੇ ਤੋਂ ਜ਼ਿਆਦਾ। ਉਸ ਨੇ ਸੋਚ ਕੇ ਅੱਜ ਇਕ ਵੱਡਾ ਭਾਂਡਾ ਬਣਾ ਦਿੱਤਾ। ਇਹ ਭਾਂਡਾ ਘੜਾ ਬਣ ਗਿਆ। ਘਰ ਵਲਿਆਂ ਨੇ ਉਸ ਨੂੰ ਪਕਾ ਕੇ ਉਸ ਵਿੱਚ ਠੰਡਾ ਪਾਣੀ ਰੱਖਣਾ ਸ਼ੁਰੂ ਕਰ ਦਿੱਤਾ। ਜਦੋਂ ਵੀ ਕੋਈ ਠੰਡਾ ਪਾਣੀ ਪੀਂਦਾ ਉਹੋ ਹੀ ਸ਼ਾਂਤ ਹੋ ਜਾਂਦਾ। ਇਕ ਦਿਨ ਇਹ ਪੁੱਤਰ ਵੀ ਪਾਣੀ ਪੀਣ ਲੱਗਾ ਤਾਂ ਘੜੇ ਨੂੰ ਬਹੁਤ ਧਿਆਨ ਨਾਲ ਦੇਖਣ ਲੱਗ ਪਿਆ। ਦੇਖਦਿਆਂ ਹੀ ਦੇਖਦਿਆਂ ਉਸ ਦੇ ਅੰਦਰ ਦੋ ਵਿਚਾਰ ਆਉਣੇ ਸ਼ੁਰੂ ਹੋ ਗਏ। ਇਕ ਪਾਸੇ ਮਾਨੋਂ ਘੜਾ ਬੋਲਦਾ ਹੈ, ਦੂਜੇ ਪਾਸੇ ਘੁਮਿਆਰ ਦਾ ਪੁੱਤਰ ਬੋਲਦਾ ਹੈ। ਘੁਮਿਆਰ ਦੇ ਪੁੱਤਰ ਨੂੰ ਘੜਾ ਸਵਾਲ ਕਰਦਾ ਹੈ ਕਿ ਤੂੰ ਹਰ ਰੋਜ਼ ਕੁੰਨੀ (ਤੌੜੀ) ਬਣਾਉਂਦਾ ਸੀ ਪਰ ਘੜਾ ਕਿਉਂ ਬਣਾ ਦਿੱਤਾ? ਘੁਮਿਆਰ ਦੇ ਪੁੱਤਰ ਦਾ ਘੜਾ ਆਪ ਹੀ ਜਵਾਬ ਦਿੰਦਾ ਹੈ ਕਿ ਵੈਸੇ ਹੀ ਵਿਚਾਰ ਬਦਲ ਗਿਆ। ਹੁਣ ਮਾਨੋਂ ਘੜੇ ਵਾਲਾ ਵਿਚਾਰ ਆਖਦਾ ਹੈ ਕਿ ਸੱਜਣਾ ਤੇਰਾ ਤਾਂ ਵਿਚਾਰ ਹੀ ਬਦਲਿਆ ਹੈ ਪਰ ਮੇਰਾ ਸੰਸਾਰ ਬਦਲ ਗਿਆ ਹੈ। ਪਹਿਲਾਂ ਮੈਂ ਅੱਗ 'ਤੇ ਚੜ੍ਹ ਕੇ ਕਾਲਾ ਹੋ ਜਾਂਦਾ ਸਾਂ ਤੇ ਕਾਲਖ਼ ਹੀ ਵੰਡਦਾ ਸਾਂ। ਆਪ ਵੀ ਤਪਦਾ ਸੀ ਤੇ ਹੋਰਨਾਂ ਨੂੰ ਵੀ ਤਪਾਉਂਦਾ ਸੀ ਪਰ ਹੁਣ ਮੇਰੀ ਜ਼ਿੰਦਗੀ ਕਾਲਖ਼ ਤੋਂ ਹੀ ਰਹਿਤ ਨਹੀਂ ਹੋਈ ਬਲਕਿ ਸ਼ਾਂਤਮਈ ਵੀ ਹੋ ਗਈ ਹੈ ਜਿਸ ਨਾਲ ਮੈਂ ਆਪ ਵੀ ਸ਼ਾਂਤ ਰਹਿੰਦਾ ਹਾਂ ਤੇ ਸ਼ਾਂਤੀ ਹੀ ਵੰਡਦਾ ਹਾਂ। ਸੱਚ ਹੈ ਵਿਚਾਰ ਬਦਲਣ ਨਾਲ ਹੀ ਸੰਸਾਰ ਬਦਲ ਜਾਂਦਾ ਹੈ। ਸਤਿਗੁਰੂ

ਜੀ ਨੇ ਸਭ ਦੇ ਵਿਚਾਰ ਹੀ ਬਦਲੇ ਸਨ ਪਰ ਉਨ੍ਹਾਂ ਦੇ ਸੰਸਾਰ ਹੀ ਬਦਲ ਗਏ।

ਅਜੋਕੀ ਸਾਡੀ ਜ਼ਿੰਦਗੀ ਜਿਨ੍ਹਾਂ ਭਰਮਾਂ ਦਾ ਸ਼ਿਕਾਰ ਹੈ ਉਨ੍ਹਾਂ ਕੁੱਝ ਵਿਚਾਰਾਂ ਨੂੰ ਲੈ ਕੇ ਇਹ ਕਿਤਾਬ ਲਿਖੀ ਹੈ। ਜਿਵੇਂ ਅਸੀਂ ਕੇਵਲ ਕਿਸੇ ਦੀ ਭਗਤੀ ਨੂੰ ਹੀ ਦੇਖ ਕੇ ਰੀਝ ਜਾਂਦੇ ਹਾਂ ਪਰ ਇਹ ਵਿਚਾਰ ਨਹੀਂ ਕਰਦੇ ਕਿ ਇਸ ਕੋਲ ਗੁਰੂ ਬਖ਼ਸ਼ਿਸ਼ ਵੀ ਨਾਲ ਹੈ ਜਾਂ ਨਹੀਂ ਭਾਵ ਇਸ ਦੀ ਭਗਤੀ ਕਿਧਰੇ ਗੁਰਮਤਿ ਸਿਧਾਂਤਾਂ ਦਾ ਖਿਲਵਾੜ ਤਾਂ ਨਹੀਂ ਕਰ ਰਹੀ? ਦੂਜਾ ਵਿਚਾਰ ਹੈ ਕਿ ਧਰਮ ਦੀ ਦੁਨੀਆਂ ਵਿੱਚ ਮੰਤ੍ਰ ਦੇ ਜਪਣ ਦੀ ਬਹੁਤ ਚਰਚਾ ਹੈ ਇਸ ਲਈ ਸਤਿਗੁਰੂ ਜੀ ਨੇ ਸਾਨੂੰ ਵੀ ਮੰਤ੍ਰ ਬਖ਼ਸ਼ਿਆ ਪਰ ਉਸ ਮੰਤ੍ਰ ਨਾਲ ਆਪਣੇ ਜੀਵਨ ਕਾਲ ਵਿੱਚ ਅਨੇਕਾਂ ਮੰਤ੍ਰਧਾਰੀਆਂ ਨੂੰ ਸਿੱਧੇ ਰਾਹ ਪਾਇਆ, ਗੁਰੂ ਕੇ ਸਿੱਖ ਨੂੰ ਉਸ ਹੀ ਮੰਤ੍ਰ ਉੱਤੇ ਉਤਨਾ ਵਿਸ਼ਵਾਸ ਨਹੀਂ। ਬੋਲਣ ਨਾਲ ਗੰਢ ਪੈ ਜਾਂਦੀ ਹੈ ਇਸ ਲਈ ਇਕ ਲੇਖ ਵਿੱਚ ਮੂੰਹੋਂ ਬੋਲਣ ਦੀ ਜੁਗਤਿ ਗੁਰੂ ਜੀ ਕੋਲੋਂ ਸਿੱਖਣ ਲਈ ਵਿਚਾਰ ਹੈ। ਰੱਬੀ ਦਰਬਾਰ ਦੇ ਦੀਦਾਰਾਂ ਲਈ ਭੇਟ ਕੀ ਕਰੀਏ? ਸਤਿਸੰਗਤ ਵਿੱਚੋਂ ਲਾਹਾ ਕਿਵੇਂ ਖੱਟ ਸਕਦੇ ਹਾਂ? ਦੋ ਸਿਰਾਂ ਦੀ ਬਾਤ ਵਿੱਚ ਗੁਰੂ ਪਿਆਰ ਵਿੱਚ ਭਿੱਜੇ ਗੁਰਸਿੱਖ ਦੀ ਦਾਸਤਾਨ ਹੈ। ਅਕਲਾਂ ਦੇ ਬੁੱਢੇ ਅਤੇ ਸ਼ਕਲਾਂ ਦੇ ਬੁੱਢੇ ਇਕ ਆਪਣੀ ਕਿਸਮ ਦਾ ਵੱਖਰਾ ਲੇਖ ਹੈ ਜਿਸ ਵਿੱਚ ਗੁਰਮਤਿ ਨੂੰ ਪ੍ਰਧਾਨਤਾ ਹੈ। ਭਾਵ ਇਹ ਸਾਰੇ ਲੇਖ ਹੀ ਗੁਰਮਤਿ ਦੀ ਵਿਚਾਰ ਹਨ। ਮਨੁੱਖ ਦੇ ਵਿੱਚ ਕਦੇ ਵੀ ਇਹ ਤਾਕਤ ਨਹੀਂ ਹੋ ਸਕਦੀ ਕਿ ਉਹ ਕੁਝ ਕਰ ਸਕੇ। ਇਹ ਤਾਂ ਰੱਬੀ ਰਹਿਮਤ ਹੀ ਹੈ। ਇਸ ਲਈ ਗੁਰੂ ਜੀ ਹੀ ਕ੍ਰਿਪਾ ਕਰਕੇ ਇਨ੍ਹਾਂ ਅੱਖਰਾਂ ਵਿੱਚੋਂ ਕੋਈ ਅਜਿਹੀ ਵਿਚਾਰ ਪਾਠਕ ਜੀ ਨੂੰ ਬਖ਼ਸ਼ ਦੇਣ ਜਿਸ ਨਾਲ ਸਾਰਾ ਸੰਸਾਰ ਹੀ ਬਦਲ ਜਾਵੇ ਭਾਵ ਅਸੀਂ ਸੱਚੇ-ਸੁੱਚੇ ਹਿਰਦੇ ਨਾਲ ਗੁਰਮਤਿ ਦੇ ਪਾਂਧੀ ਹੋ ਕੇ ਗੁਰੂ ਬਚਨ ਕਮਾ ਸਕੀਏ। ਜਿਸ ਨਾਲ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰ ਗੱਦੀ ਬਖ਼ਸ਼ਣ ਦੇ ਤਿੰਨ ਸੌ ਸਾਲਾ ਦਿਵਸ 'ਤੇ ਮੁੱਖ ਉੱਜਲਾ ਕਰਕੇ ਅਰਦਾਸ ਕਰ ਸਕੀਏ ਕਿ ਸਤਿਗੁਰੂ ਜੀ ਆਪ ਜੀ ਵੱਲੋਂ ਬਖ਼ਸ਼ੇ ਪਿਉ ਦਾਦੇ ਦੇ ਖ਼ਜ਼ਾਨੇ ਵਿੱਚੋਂ ਕੋਈ ਕਿਣਕਾ ਅਸੀਂ ਸੰਭਾਲ ਲਿਆ ਹੈ।

ਦਾਸ, ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਜਿਤਨਾ ਵੀ ਸ਼ੁਕਰ ਕਰੇ ਉਤਨਾ ਹੀ ਥੋੜ੍ਹਾ ਹੈ। ਸੰਗਤੀ ਪਿਆਰ ਦਾ ਵੀ ਦਾਸ ਰਿਣੀ ਹੈ। ਪਿਆਰੇ ਵੀਰ ਕੰਵਲਜੀਤ ਸਿੰਘ ਜਲੰਧਰ ਵਾਲੇ ਬਹੁਤ ਮਿਹਨਤ ਨਾਲ ਪਰੂਫ਼ ਪੜ੍ਹਦੇ ਹਨ।

ਉਨ੍ਹਾਂ ਦਾ ਵੀ ਦਾਸ ਧੰਨਵਾਦੀ ਹੈ। ਲਾਹੌਰ ਬੁੱਕ ਸ਼ਾਪ ਦੇ ਸਹਿਯੋਗ ਲਈ ਵੀ ਧੰਨਵਾਦ।

ਇਕ ਵਿਚਾਰ ਹੋਰ ਲਿਖ ਦੇਣੀ ਯੋਗ ਸਮਝਦਾ ਹਾਂ ਕਿ ਦਾਸ ਨੇ ਕਦੇ ਵੀ ਅਜਿਹੀ ਕੋਸ਼ਿਸ਼ ਨਹੀਂ ਕੀਤੀ ਕਿ ਆਪਣੀ ਤਾਰੀਫ਼ ਲਈ ਕਿਸੇ ਵੱਡਿਆਂ ਨਾਲ ਫੋਟੋਆਂ ਖਿਚਵਾ ਕੇ ਕਿਤਾਬ ਵਿੱਚ ਦੇਣੀਆਂ ਜਾਂ ਫਿਰ ਕਿਤਾਬ ਦੀ ਸ਼ੋਭਾ ਲਈ ਕਈਆਂ ਦੇ ਵਿਚਾਰ ਛਾਪਣੇ, ਇਹ ਸਾਰਾ ਵਜ਼ਨ ਕਿਤਾਬ 'ਤੇ ਪੈਂਦਾ ਹੈ। ਪਾਠਕ ਲਈ ਮੁਸ਼ਕਲ ਖੜੀ ਕਰਦਾ ਹੈ। ਜੇ ਕਿਸੇ ਦੇ ਕੁੱਝ ਲਿਖਵਾਏ ਵੀ ਹਨ ਤਾਂ ਉਹ ਆਪਣੇ ਵੱਲੋਂ ਯੋਗ ਸਮਝ ਕੇ ਹੀ ਲਿਖਵਾਏ ਹਨ।

ਸਦੀਵ ਸੁਝਾਵਾਂ ਦੀ ਉਡੀਕ ਵਿੱਚ :

**ਅਮਰੀਕ ਸਿੰਘ**

ਚੰਡੀਗੜ੍ਹ

ਕੋਠੀ ਨੰ: 370, ਫੇਜ਼ 9, ਮੁਹਾਲੀ

ਫ਼ੋਨ : 9815-663-344

# ਭਗਤੀ ਅਤੇ ਗੁਰ ਪ੍ਰਸਾਦਿ

ਅਜੋਕੀ ਜ਼ਿੰਦਗੀ ਦੀ ਹਾਲਤ ਦੇਖ ਕੇ ਇਕ ਗੱਲ ਸੋਚਣ 'ਤੇ ਹਰ ਬੰਦਾ ਮਜਬੂਰ ਹੋ ਜਾਂਦਾ ਹੈ ਕਿ ਜੇਕਰ ਦੁਨੀਆਂ ਵਿੱਚ ਇਤਨਾ ਧਰਮ ਕਮਾਇਆ ਜਾ ਰਿਹਾ ਹੈ ਤਾਂ ਫਿਰ ਮਨੁੱਖਤਾ ਕਿਉਂ ਦਿਨ ਪ੍ਰਤੀ ਦਿਨ ਦੁਖੀ ਹੁੰਦੀ ਜਾ ਰਹੀ ਹੈ। ਕੁਝ ਸਮਾਂ ਪਹਿਲਾਂ ਦਾ ਸਾਰਾ ਇਤਿਹਾਸ ਕਰੀਬ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਉਦੋਂ ਹਰ ਬੰਦਾ ਸੰਸਾਰ ਵਿੱਚ ਵੱਧ ਤੋਂ ਵੱਧ ਜੀਉਣਾ ਚਾਹੁੰਦਾ ਸੀ, ਪਰ ਅੱਜ ਨਿੱਕੀ ਤੋਂ ਨਿੱਕੀ ਗੱਲ 'ਤੇ ਵੀ ਨਿਰਾਸ਼ ਹੋ ਕੇ ਖ਼ੁਦਕੁਸ਼ੀ ਕਰ ਲੈਂਦਾ ਹੈ। ਹਰ ਰਿਸ਼ਤਾ ਇਤਨਾ ਕਮਜ਼ੋਰ ਹੋ ਗਿਆ ਹੈ ਕਿ ਉਹ ਦੋ ਚਾਰ ਗੱਲਾਂ ਦਾ ਵੀ ਭਾਰ ਨਹੀਂ ਸਹਾਰ ਸਕਦਾ। ਕਿਸੇ ਟੀਚਰ ਨੇ ਵਿਦਿਆਰਥੀ ਨੂੰ ਝਿੜਕ ਦਿੱਤਾ ਤਾਂ ਖ਼ੁਦਕੁਸ਼ੀ, ਘਰ ਵਿੱਚ ਮਾਤਾ-ਪਿਤਾ ਨੇ ਮਾਮੂਲੀ ਜਿਹੀ ਝਿੜਕ ਮਾਰ ਦਿੱਤੀ ਤਾਂ ਖ਼ੁਦਕੁਸ਼ੀ, ਕੰਮ-ਕਾਰ ਡਾਵਾਂਡੋਲ ਹੋ ਗਿਆ ਤਾਂ ਖ਼ੁਦਕੁਸ਼ੀ, ਕਰਜ਼ਾ ਚੜ੍ਹ ਗਿਆ ਤਾਂ ਖ਼ੁਦਕੁਸ਼ੀ ਭਾਵ ਹਰ ਗੱਲ ਦਾ ਹੱਲ ਉਨ੍ਹਾਂ ਮਜਬੂਰੀਆਂ ਨਾਲ ਲੜ ਕੇ ਕੱਢਣ ਦੀ ਬਜਾਇ ਇਸ ਮਹਾਨ ਜੀਵਨ ਨੂੰ ਕੇਵਲ ਖ਼ੁਦਕੁਸ਼ੀ ਨੂੰ ਸੌਂਪ ਦੇਣਾ ਇਹ ਕਿੱਥੋਂ ਦੀ ਬਹਾਦਰੀ ਹੈ?

ਦਰਅਸਲ ਜਿਹੜੀ ਚੀਜ਼ ਨੇ ਜੀਵ ਨੂੰ ਅੰਦਰੋਂ ਬਲਵਾਨ ਕਰਨਾ ਸੀ ਉਹੋ ਹੀ ਇਸ ਦੇ ਕੋਲ ਨਹੀਂ ਰਹੀ। ਅੰਦਰੋਂ ਬਲਵਾਨ ਕਰਦੀ ਹੈ ਗੁਰੂ ਜੀ ਦੀ ਬਖ਼ਸ਼ਿਸ਼। ਉਸ ਤੋਂ ਅੱਜ ਹਰ ਕੋਈ ਅਧੂਰਾ-ਅਧੂਰਾ ਜਿਹਾ ਜਾਪਦਾ ਹੈ। ਇਕ ਗੱਲ ਦੀ ਇੱਥੇ ਖੁੱਲ੍ਹ ਕੇ ਵੀਚਾਰ ਕਰਨੀ ਚਾਹੁੰਦਾ ਹਾਂ, ਉਹ ਹੈ, ਕਿ ਭਗਤੀ ਇਕ ਵੱਖਰੀ ਗੱਲ ਹੈ ਅਤੇ ਗੁਰ ਪ੍ਰਸਾਦਿ ਇਕ ਵੱਖਰੀ ਗੱਲ ਹੈ। ਬੱਸ ਇਹੋ ਇਸ ਲੇਖ ਦਾ ਵਿਸ਼ਾ ਹੈ। ਇਤਿਹਾਸ ਬੜੀ ਦ੍ਰਿੜ੍ਹਤਾ ਨਾਲ ਇਨ੍ਹਾਂ ਦੋ ਪੱਖਾਂ ਤੋਂ ਜਾਣੂੰ ਕਰਵਾਉਂਦਾ ਹੈ। ਬਾਬਾ ਸ੍ਰੀ ਚੰਦ ਜੀ ਦੀ ਜੀਵਨੀ ਪੜ੍ਹ ਕੇ ਦੇਖੀਏ ਤਾਂ ਸਪੱਸ਼ਟ ਹੈ ਕਿ ਉਨ੍ਹਾਂ ਦਾ ਜੀਵਨ ਕਿਸੇ ਪੱਖੋਂ ਵੀ ਉਨ੍ਹਾਂ ਦੀ ਸ਼ਖ਼ਸੀਅਤ ਨੂੰ ਦਾਗ਼ੀ ਕਰਾਰ ਨਹੀਂ ਦਿੰਦਾ। ਸਮਾਜਿਕ ਜੀਵਨ ਦੀ ਕੋਈ ਕਮਜ਼ੋਰੀ, ਚੋਰੀ, ਯਾਰੀ, ਧਾਰਮਿਕ ਪੱਖੋਂ ਕੋਈ ਕਮਜ਼ੋਰੀ, ਹਰ ਪੱਖ ਵਿੱਚ ਨਾਂਹ ਵਿੱਚ ਹੀ ਜਵਾਬ ਮਿਲਦਾ ਹੈ। ਸਾਰੀ ਜ਼ਿੰਦਗੀ ਬੰਦਗੀ ਵਿੱਚ ਗੁਜ਼ਰੀ ਪਰ ਗੁਰੂ ਘਰ ਵਿੱਚੋਂ ਜਵਾਬ ਮਿਲਦਾ ਹੈ ਕਿ *ਪੁਤ੍ਰੀ ਕਉਲੁ ਨ ਪਾਲਿਓ॥ (੯੬੭/੪)* ਉਨ੍ਹਾਂ ਕੋਲ ਭਗਤੀ ਅਤੇ ਚੰਗਾ ਜੀਵਨ ਤਾਂ ਹੈ ਪਰ ਪਿਆਰ ਵਾਲਿਓ! ਉਨ੍ਹਾਂ ਕੋਲ ਗੁਰ ਪ੍ਰਸਾਦਿ ਨਹੀਂ।

ਫਿਰ ਅੱਗੇ ਜਾ ਕੇ ਬਾਬਾ ਮੋਹਰੀ ਜੀ ਅਤੇ ਬਾਬਾ ਮੋਹਨ ਜੀ ਹਨ। ਬਾਬਾ ਮੋਹਰੀ ਜੀ ਸਾਦੀ ਜ਼ਿੰਦਗੀ ਗੁਜ਼ਾਰਨ ਵਾਲੇ ਹਨ ਪਰ ਦੂਜੇ ਪਾਸੇ ਬਾਬਾ ਮੋਹਨ ਜੀ ਦੀ ਸਮਾਧੀ ਖੁੱਲ੍ਹਣ ਲਈ ਵੀ ਜਗਿਆਸੂ ਉਡੀਕ ਕਰਦੇ ਹਨ, ਪਰ ਜਗਤ ਨਮਸਕਾਰ ਬਾਬਾ ਮੋਹਰੀ ਜੀ ਨੂੰ *'ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ॥ (ਪੰਨਾ ੯੨੪)* ਕਹਿ ਕੇ ਕਰਦਾ ਹੈ। ਧੰਨ ਗੁਰੂ ਰਾਮਦਾਸ ਜੀ ਵੇਲੇ ਬਾਬਾ ਮਹਾਦੇਵ ਜੀ ਦੀ ਬੰਦਗੀ 'ਤੇ ਕੌਣ ਸ਼ੱਕ ਕਰ ਸਕਦਾ ਹੈ, ਪਰ ਗੁਰ ਪ੍ਰਸਾਦਿ ਦੇ ਪਾਤਰ ਧੰਨ ਸ੍ਰੀ ਗੁਰੂ ਅਰਜਨ ਸਾਹਿਬ ਜੀ ਬਣੇ ਸਨ। ਇਸੇ ਤਰ੍ਹਾਂ ਲੜੀ ਅੱਗੇ ਤੱਕ ਦੇਖੀਏ ਤਾਂ ਬਾਬਾ ਅਟੱਲ ਰਾਇ ਜੀ ਦੀ ਭਗਤੀ, ਬਾਬਾ ਗੁਰਦਿੱਤਾ ਜੀ ਦੀ ਭਗਤੀ ਪਰ ਪ੍ਰਸਾਦਿ ਸ੍ਰੀ ਹਰਿ ਰਾਏ ਜੀ 'ਤੇ ਵਰਤ ਜਾਂਦਾ ਹੈ। ਵੀਚਾਰ ਦਾ ਭਾਵ ਹੈ ਕਿ ਵੱਡੀਆਂ-ਵੱਡੀਆਂ ਸਮਾਧੀਆਂ, ਸਿਮਰਨ, ਭਗਤੀ ਭਾਵ ਵਾਲੇ ਕਈ ਸੱਖਣੇ ਹੀ ਰਹਿ ਗਏ ਪਰ ਗੁਰ ਪ੍ਰਸਾਦਿ ਦੀ ਦਾਤਿ ਵਾਲੇ ਬਾਜ਼ੀ ਮਾਰ ਗਏ। ਦੂਜੇ ਪਾਸੇ ਬਾਬਾ ਬੰਦਾ ਬਹਾਦਰ ਦੀ ਕਿਤਨੀ ਭਗਤੀ ਕਮਾਈ ਹੋਵੇਗੀ ਜਿਹੜੀ ਹਰ ਇਕ ਦਾ ਤਖ਼ਤਾ ਪਲਟਾ ਦਿੰਦੀ ਸੀ ਪਰ ਜਦੋਂ ਫਿਰ ਦੁਬਾਰਾ ਅੰਮ੍ਰਿਤ ਛਕਾ ਕੇ ਗੁਰ ਪ੍ਰਸਾਦਿ ਵਰਤਿਆ ਤਾਂ ਇਤਿਹਾਸ ਅਵਾਜ਼ਾਂ ਮਾਰ ਮਾਰ ਸਮਝਾਉਂਦਾ ਹੈ ਕਿ ਗੁਰ ਪ੍ਰਸਾਦਿ ਦੀ ਦਾਤਿ ਬਹੁਤ ਵੱਡੀ ਹੈ। ਲਿਖਣ ਤੋਂ ਭਾਵ ਇਹ ਨਾ ਸਮਝਣਾ ਕਿ ਮੈਂ ਕਿਸੇ ਸਿਮਰਨ ਬੰਦਗੀ ਤੋਂ ਬਾਗ਼ੀ ਹਾਂ, ਨਹੀਂ, ਪਿਆਰ ਵਾਲਿਓ! ਬੰਦਗੀ ਸਿਮਰਨ ਤਾਂ ਉੱਤਮ ਬਾਤ ਹੈ ਪਰ ਇਹ ਲੇਖੇ ਤਾਂ ਪੈਂਦੀ ਹੈ ਜੇਕਰ ਇਸ ਦੇ ਨਾਲ-ਨਾਲ ਹੁਕਮ ਰਜ਼ਾਈ ਚੱਲ ਕੇ ਗੁਰ ਪ੍ਰਸਾਦਿ ਦਾ ਪਾਤਰ ਵੀ ਬਣਿਆ ਜਾਵੇ। ਜਿਥੇ ਵੀ ਮੂਲ ਮੰਤਰ ਦਾ ਜ਼ਿਕਰ ਆਵੇਗਾ, ਉੱਥੇ ਨਾਲ ਹੀ ਗੁਰ ਪ੍ਰਸਾਦਿ ਦਾ ਜ਼ਿਕਰ ਲਾਜ਼ਮੀ ਆਵੇਗਾ। ਕੁਝ ਲੋਕ-ਪ੍ਰਸਿੱਧ ਕਥਨ ਤਾਂ ਇਸ ਵਿਚਾਰ ਨੂੰ ਖੁੱਲ੍ਹੇ ਸ਼ਬਦਾਂ ਵਿੱਚ ਹੀ ਸਪੱਸ਼ਟ ਕਰ ਦਿੰਦੇ ਹਨ ਕਿ *'ਗੁਰੂ ਗੋਬਿੰਦ ਦੋਉ ਖੜੇ, ਕਿਸਕੇ ਲਾਗੂੰ ਪਾਂਇ॥ ਬਲਿਹਾਰੀ ਗੁਰ ਆਪਣੇ ਜਿਨ ਗੋਬਿੰਦ ਦੀਉ ਬਤਾਇ॥'* ਸਹਜੋ ਬਾਈ ਦਾ ਬਚਨ ਕਿਤਨਾ ਪਿਆਰਾ ਹੈ।

*ਹਰਿ ਨੇ ਜਨਮ ਦੀਓ ਜਗ ਮਾਹੀ॥*
*ਗੁਰ ਨੇ ਆਵਾਗਵਨ ਮਿਟਾਹੀਂ॥*
*ਹਰਿ ਨੇ ਪੰਚ ਚੋਰ ਦੀਏ ਸਾਥਾ॥*
*ਗੁਰ ਨੇ ਲੀਨ ਛੁਟਾਇ ਅਨਾਥਾ॥*
*ਹਰਿ ਨੇ ਕੁਟੰਬ ਜਾਲ ਮਹਿ ਗੇਰੀ॥*
*ਗੁਰ ਨੇ ਕਾਟੀ ਮਮਤਾ ਬੇੜੀ॥*

ਅੱਜ ਜਿਥੋਂ ਸੰਸਾਰ ਦੀ ਅੱਖ ਧੋਖਾ ਖਾ ਰਹੀ ਹੈ, ਉਸ ਪ੍ਰਤੀ ਸੁਚੇਤ ਕਰਨਾ ਆਪਣੀ ਜ਼ਮੀਰ ਤੋਂ ਭਾਰ ਲਾਹੁਣਾ ਸਮਝ ਕੇ ਇਹ ਲਿਖ ਰਿਹਾ ਹਾਂ ਕਿ ਅੱਜ ਲੋਕਾਈ, ਸਿਮਰਨ, ਬੰਦਗੀ, ਭੋਰੇ ਤੇ ਡੇਰੇ ਜਾਂ ਇਕੱਠ ਵੇਖ ਕੇ ਹੀ ਠੱਗੀ ਜਾ ਰਹੀ ਹੈ ਪਰ ਗੁਰ ਪ੍ਰਸਾਦਿ ਵਾਲੀ ਬਾਤ ਸਮਝਣੀ ਤਾਂ ਇਕ ਪਾਸੇ, ਇਹ ਤਾਂ ਸਗੋਂ ਕੋਹਾਂ ਦੂਰ ਰਹਿ ਗਈ ਹੈ। ਅੱਜ ਸੰਗਤ ਗੁਰੂ ਦੇ ਆਉਣ 'ਤੇ ਨਹੀਂ ਆਉਂਦੀ। ਗੁਰੂ ਦੇ ਬਿਰਾਜਣ 'ਤੇ ਨਹੀਂ ਬਿਰਾਜਦੀ, ਗੁਰੂ ਦੀ ਵਿਦਾਇਗੀ 'ਤੇ ਨਹੀਂ ਜਾਂਦੀ ਬਲਕਿ, ਇਹ ਸਭ ਕੁਝ ਕਿਸੇ ਅਖੌਤੀ ਦੇ ਆਉਣ 'ਤੇ ਆਉਂਦੀ ਹੈ, ਬੈਠਣ 'ਤੇ ਬੈਠਦੀ ਹੈ, ਚਲੇ ਜਾਣ ਤੇ ਚਲੇ ਜਾਂਦੀ ਹੈ। ਅੱਜ ਕੋਈ ਅੰਮ੍ਰਿਤ ਇਹ ਵਿਚਾਰ ਕੇ ਨਹੀਂ ਛੱਕਦਾ ਕਿ ਇਸ ਦੀ ਜ਼ਰੂਰਤ ਗੋਬਿੰਦ ਰਾਏ ਨੇ ਵੀ ਮਹਿਸੂਸ ਕੀਤੀ ਸੀ। ਸਾਹਿਬਜ਼ਾਦਿਆਂ ਦੀ ਸ਼ਹਾਦਤ ਦਾ ਦਰਦ ਉਸ ਨੂੰ ਨਹੀਂ ਪ੍ਰੇਰਦਾ, ਕਲਗੀਧਰ ਦੀ ਪ੍ਰੇਰਨਾ, ਭਾਈ ਗੁਰਦਾਸ ਜੀ ਦੀ ਪ੍ਰੇਰਨਾ, ਭਾਈ ਨੰਦ ਲਾਲ ਸਿੰਘ ਜੀ ਦੀ ਪ੍ਰੇਰਨਾ ਉਸ ਨੂੰ ਅੰਮ੍ਰਿਤ ਛੱਕਣ ਲਈ ਉਤਸ਼ਾਹਿਤ ਨਹੀਂ ਕਰਦੀ ਪਰ ਕਿਸੇ ਅਖੌਤੀ ਦੇ ਕਹਿਣ 'ਤੇ ਛੱਕ ਲੈਂਦੇ ਹਨ। ਇਹ ਨਹੀਂ ਸੋਚਦੇ ਗੁਰ ਪ੍ਰਸਾਦਿ ਕਿਵੇਂ ਵਰਤਣਾ ਹੈ। ਸਾਡੀ ਅੰਦਰੂਨੀ ਕਮਜ਼ੋਰ ਦਸ਼ਾ ਦਾ ਕਾਰਨ ਅੱਜ ਸਾਡੇ ਅੰਦਰ ਗੁਰ ਪ੍ਰਸਾਦਿ ਦੀ ਕਲਾ ਨਾ ਵਰਤਣਾ ਹੈ।

ਅੱਜ ਇਨ੍ਹਾਂ ਨੇ ਭਗਤੀ ਦਾ ਪਰਦਾ ਪਹਿਨ ਕੇ ਗੁਰਮਤਿ ਦੇ ਹਰ ਸਿਧਾਂਤ ਨੂੰ ਵਿਗਾੜ ਕੇ ਰੱਖ ਦਿੱਤਾ ਹੈ। ਮੂਲ ਮੰਤ੍ਰ ਦਾ ਸਰੂਪ ਕਿਸੇ ਸਾਦਗੀ ਵਾਲੇ ਸਿੱਖ ਨੇ ਨਹੀਂ ਬਲਕਿ ਅਜਿਹੇ ਅਖੌਤੀਆਂ ਨੇ ਵਿਗਾੜ ਕੇ ਸਾਰੀ ਕੌਮ ਸਿਧਾਂਤਕ ਪੱਖ ਤੋਂ ਦੂਰ ਕਰ ਦਿੱਤੀ। ਇਤਿਹਾਸ ਵਿੱਚ ਇਤਿਹਾਸਿਕ ਅਸਥਾਨਾਂ ਦੀ ਤਬਾਹੀ ਕਿਸੇ ਆਮ ਸਿੱਖ ਨੇ ਨਹੀਂ ਬਲਕਿ ਅਜਿਹੇ ਅਖੌਤੀ ਲੋਕਾਂ ਨੇ ਸਿੱਖਾਂ ਦੀ ਹੀ ਦਸਾਂ ਨਹੁੰਆਂ ਦੀ ਨੇਕ ਕਮਾਈ ਨਾਲ ਉਨ੍ਹਾਂ ਲਹੂ ਭਿੱਜੀਆਂ ਇਤਿਹਾਸਿਕ ਇਮਾਰਤਾਂ ਨੂੰ ਉਜਾੜ ਦਿੱਤਾ। ਕਿਸੇ ਅਸਥਾਨ ਦੀ ਕੀਮਤ ਇਸ ਗੱਲ ਨਾਲ ਨਹੀਂ ਹੁੰਦੀ ਹੈ ਕਿ ਇਹ ਕਿਤਨੀ ਸੋਹਣੀ ਹੈ ਬਲਕਿ ਇਸ ਲਈ ਹੁੰਦੀ ਹੈ ਕਿ ਇਹ ਕਿਸ ਦੁਖਦਾਈ ਘਟਨਾ ਦਾ ਇਤਿਹਾਸ ਸੰਭਾਲੀ ਬੈਠੀ ਹੈ। ਕੀ ਕੋਈ ਅੱਜ ਗੁਰੂ ਗੋਬਿੰਦ ਸਿੰਘ ਜੀ ਦੇ ਲਖ਼ਤੇ ਜਿਗਰਾਂ ਦੇ ਲਹੂ ਨਾਲ ਭਿੱਜੀਆਂ ਇੱਟਾਂ ਲਿਆ ਸਕਦਾ ਹੈ? ਮੈਂ ਫਿਰ ਸਪੱਸ਼ਟ ਕਰ ਦਿਆਂ ਕਿ ਦਾਸ ਇਮਾਰਤਾਂ ਬਣਾਉਣ ਤੋਂ ਮੁਨਕਰ ਨਹੀਂ ਬਲਕਿ ਇਤਿਹਾਸਿਕ ਵਿਰਸਾ ਉਜੜਨ ਤੋਂ ਕੁਰਲਾ-ਕੁਰਲਾ ਕੇ ਬੇਨਤੀ ਕਰ ਰਿਹਾ ਹੈ। ਇਸ ਪਿੱਛੇ ਵੀ ਲੁਕਿਆ ਸੱਚ ਪ੍ਰਗਟ ਕਰਨਾ ਚਾਹੁੰਦਾ ਹਾਂ ਕਿ ਜਦੋਂ ਤੱਕ ਇਤਿਹਾਸਿਕ ਇਮਾਰਤਾਂ ਹਨ ਉੱਨਾ ਚਿਰ ਤੱਕ ਸੰਗਤ ਡੇਰੇ ਦੀ ਪੱਕੀ ਨਹੀਂ ਹੁੰਦੀ ਪਰ ਜਦੋਂ

ਇਤਿਹਾਸਿਕ ਵਿਰਸਾ ਹੀ ਉਜੜ ਗਿਆ ਫਿਰ ਤਾਂ ਆਲੀਸ਼ਾਨ ਡੇਰੇ ਜਾਂ ਦੂਜੀ ਭਾਸ਼ਾ ਵਿੱਚ ਅਜੋਕੀਆਂ ਸਹੂਲਤਾਂ ਵਾਲੇ ਅਸਥਾਨ ਹੀ ਸੰਗਤਾਂ ਦੇ ਸਾਹਮਣੇ ਹੋਣਗੇ। ਇਤਿਹਾਸ ਨੂੰ ਇਮਾਨਦਾਰੀ ਨਾਲ ਵੀਚਾਰ ਕੇ ਦੇਖਣਾ, ਹਰ ਵਾਰੀ ਇਹ ਅਖੌਤੀ ਟੋਲਾ ਹੀ, ਰਹਿਤ ਮਰਯਾਦਾ ਦਾ ਬਾਗੀ, ਗੁਰੂ ਸਿਧਾਂਤਾਂ ਦਾ ਬਾਗ਼ੀ ਨਜ਼ਰ ਆਵੇਗਾ। ਹਾਂ, ਸੰਗਤਾਂ ਨੂੰ ਗੁੰਮਰਾਹ ਕਰਨ ਲਈ ਸਭ ਤੋਂ ਅੱਗੇ ਨਜ਼ਰ ਆਵੇਗਾ। ਕਿਧਰੇ ਸੰਪਟ ਪਾਠ, ਕਿਧਰੇ ਕਿਸੇ ਵਿਧੀ ਨਾਲ ਪਾਠ, ਕਿਧਰੇ ਗੁਰੂ ਜੀ ਬਰਾਬਰ ਕਿਸੇ ਹੋਰ ਗ੍ਰੰਥ ਦਾ ਪ੍ਰਕਾਸ਼ ਕਰਨ ਲਈ, ਕਿਧਰੇ ਧੰਨ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਵਿੱਤਰ ਬਾਣੀ ਦੀ ਥਾਂ 'ਤੇ ਕੱਚੀ ਬਾਣੀ ਦੀਆਂ ਧਾਰਨਾਂ, ਕਿਧਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਗੱਦੇ ਲਾ ਕੇ ਨਿੱਜ ਦੀ ਪੂਜਾ ਕਰਵਾਉਣੀ, ਭਾਵ ਹਰ ਪੱਖੋਂ ਗੁਰੂ ਕੇ ਸ਼ਰੀਕ ਬਣ ਕੇ ਗੁਰ ਪ੍ਰਸਾਦਿ ਵਰਗੀ ਪਾਵਨ ਪਵਿੱਤਰ ਦਾਤ ਤੋਂ ਅੱਜ ਤੋੜ ਕੇ ਰੱਖ ਦਿੱਤਾ ਹੈ। ਸਭ ਤੋਂ ਵੱਡਾ ਦੁੱਖ ਉਦੋਂ ਵਰਤਦਾ ਹੈ ਜਦੋਂ *'ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤੁ ਮੁਖਹੁ ਆਲਾਈ'* ਹੁੰਦਾ ਹੈ।

ਲੇਖ ਅਧੂਰਾ ਰਹਿ ਜਾਏਗਾ ਜੇਕਰ ਇਸ ਦਾ ਦੂਜਾ ਪੱਖ ਸਪੱਸ਼ਟ ਨਾ ਕੀਤਾ। ਕੁਝ ਕੁ ਹੀ ਤਸਵੀਰਾਂ ਪੇਸ਼ ਕਰਦਾ ਹਾਂ, ਬਾਕੀ ਇਸੇ ਅੱਖ ਨਾਲ ਪਾਠਕ ਜਨ ਆਪ ਵੀ ਵੇਖ ਸਕਦੇ ਹਨ। ਦੁਨੀ ਚੰਦ ਤੇ ਭਾਈ ਬਚਿੱਤਰ ਸਿੰਘ ਵਿੱਚ ਕੇਵਲ ਗੁਰ ਪ੍ਰਸਾਦਿ ਦੀ ਕਲਾ ਹੈ। ਦੁਨੀ ਚੰਦ ਮਸਤ ਹਾਥੀ ਨਾਲ ਲੜਨ ਦੀ ਬਜਾਇ ਭੱਜ ਜਾਂਦਾ ਹੈ ਪਰ ਭਾਈ ਬਚਿੱਤਰ ਸਿੰਘ ਸੱਤ ਤਵੀਆਂ ਪਾੜ ਕੇ ਵੀ ਮਸਤ ਹਾਥੀ ਤੋਂ ਫਤਹਿ ਪ੍ਰਾਪਤ ਕਰਦਾ ਹੈ। ਦੁਨੀ ਚੰਦ ਔਖੀ ਘੜੀ ਦੇਖ ਕੇ ਦੁਨੀਆਂ ਵੱਲ ਭੱਜਿਆ ਪਰ ਮੌਤ ਤੋਂ ਫਿਰ ਵੀ ਬਚ ਨਾ ਪਾਇਆ ਪਰ ਦੂਜੇ ਪਾਸੇ ਬਚਿੱਤਰ ਸਿੰਘ ਗੁਰ ਪ੍ਰਸਾਦਿ ਕਰਕੇ ਵਾਕਿਆ ਹੀ ਬਚਿੱਤਰ ਕਰਮ ਕਰ ਗਿਆ। ਨਿੱਤਨੇਮ ਦੀਆਂ ਬਾਣੀਆਂ ਦਾ ਰੋਜ਼ ਪਾਠ ਹੀ ਨਹੀਂ ਕਰਨਾ ਬਲਕਿ ਹਰ ਰੋਜ਼ ਇਸ ਮਾਇਆ ਦੇ ਦੀਵਾਨੇ ਮਨ ਨੂੰ ਸਮਝਾਉਣਾ ਵੀ ਹੈ ਕਿ ਜੇਕਰ ਜਾਪੁ ਸਾਹਿਬ ਧਿਆਨ ਨਾਲ ਪੜ੍ਹੀਏ ਤਾਂ ਸ਼ੁਰੂ ਵਿੱਚ ਹੀ ਤ੍ਵ ਪ੍ਰਸਾਦਿ ਸ਼ਬਦ ਆਏ। ਸਵੱਈਆਂ ਦੀ ਤਾਂ ਵੀਚਾਰ ਹੀ ਇਹ ਹੈ ਕਿ ਵੇਖ ਕਿਤਨੀ ਧਾਰਮਿਕ ਮੁਸ਼ੱਕਤ ਬੇਕਾਰ ਚਲੀ ਗਈ ਕਿਉਂਕਿ ਹਰਿ ਜੀ ਨੂੰ ਨਾ ਭਾਈ। ਉਦਾਹਰਣ ਲਈ ਇਕੋ ਸਵੱਯਾ ਲਿਖਦਾ ਹਾਂ, ਬਾਕੀ ਪਾਠਕ ਜਨ ਆਪ ਵੀ ਦੀਦਾਰ ਕਰ ਸਕਦੇ ਹਨ।

*ਕਾਹੂ ਲੈ ਪਾਹਨ ਪੂਜ ਧਰਯੋ ਸਿਰ,*
*ਕਾਹੂ ਲੈ ਲਿੰਗ ਗਰੇ ਲਟਕਾਇਓ॥*

*ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ,*
*ਕਾਹੂ ਪਛਾਹ ਕੋ ਸੀਸੁ ਨਿਵਾਇਓ॥*
*ਕੋਊ ਬੁਤਾਨ ਕੋ ਪੂਜਤ ਹੈ ਪਸੁ,*
*ਕੋਊ ਮ੍ਰਿਤਾਨ ਕੋ ਪੂਜਨ ਧਾਇਓ॥*
*ਕੂਰ ਕ੍ਰਿਆ ਉਰਝਿਓ ਸਭ ਹੀ ਜਗ,*
*ਸ੍ਰੀ ਭਗਵਾਨ ਕੋ ਭੇਦੁ ਨ ਪਾਇਓ॥*

ਗੁਰਬਾਣੀ ਦੇ ਅਨੇਕਾਂ ਹਵਾਲੇ ਹਨ। ਕਿਧਰੇ *"ਸਤਿਗੁਰ ਹੋਇ ਦਇਆਲ, ਗੁਰਮਤਿ ਦੀ ਮੰਗ ਕਿਧਰੇ ਸਤਿਗੁਰ ਨਦਰਿ ਕਰੇਇ, ਕਿਧਰੇ ਜਾਮ ਗੁਰੂ ਹੋਇ ਵਲ, ਕਿਧਰੇ ਗੁਰ ਪ੍ਰਸਾਦਿ, ਗੁਰ ਪੂਰਾ ਜਿਨਿ ਸਿਮਰਿਆ, ਕਿਧਰੇ ਗੁਰ ਪੂਰਾ ਭੇਟਿਉ, ਗੁਰ ਭੇਟਿ ਪੁਨੀਤਾ।"* ਭਾਵ ਥਾਂ-ਥਾਂ ਗੁਰ ਪ੍ਰਸਾਦਿ ਦੀ ਹੀ ਕਰਾਮਾਤ ਦਰਸਾਈ ਗਈ ਹੈ। ਗੁਰੂ ਕਿਰਪਾ ਹੋ ਜਾਏ ਤਾਂ ਪਿਆਰਿਓ! ਕੀ ਨਹੀਂ ਹੋ ਸਕਦਾ ਭਾਵ ਸਭ ਕੁਝ ਸੰਭਵ ਹੈ।

ਹੁਣ ਗੁਰੂ ਕਿਰਪਾ ਕੇਵਲ ਤੇ ਕੇਵਲ ਉਨ੍ਹਾਂ ਉੱਪਰ ਹੈ ਜਿਨ੍ਹਾਂ ਨੇ ਗੁਰ ਕੇ ਭਾਣੇ ਨੂੰ ਮੁੱਖ ਰੱਖਿਆ ਹੈ। ਕਿਸੇ ਵੀ ਹੋਰ ਧਰਮ ਕਰਮ ਦੀ ਲੋੜ ਨਹੀਂ, ਜਿਸ ਨੇ ਧੰਨ ਧੰਨ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਕ੍ਰਿਪਾ ਪ੍ਰਾਪਤ ਕਰ ਲਈ। ਜੈਸੇ ਤੋ ਸਕਲ ਨਿਧਿ........ *—ਭਾਈ ਗੁਰਦਾਸ ਜੀ*

ਇਸ ਲਈ ਅੱਜ ਵੀ ਪੁਰਜ਼ੋਰ ਅਪੀਲ ਹੈ ਕਿ ਸਾਰੇ ਹੀ ਹੀਲੇ ਵਸੀਲੇ, ਕਰਮ ਧਰਮ ਤਿਆਗ ਕੇ ਕੇਵਲ ਤੇ ਕੇਵਲ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਉਪਦੇਸ਼ਾਂ ਮੁਤਾਬਿਕ ਜੀਵਨ ਬਣਾਈਏ, ਸਤਿਗੁਰੂ ਜੀ ਦੇ ਬਚਨਾਂ ਮੁਤਾਬਿਕ ਪੰਜਾਂ ਪਿਆਰਿਆਂ ਕੋਲੋਂ ਅੰਮ੍ਰਿਤ ਦੀ ਦਾਤਿ ਲੈ ਕੇ ਗੁਰੂ ਜੀ ਵੱਲੋਂ ਮਿਲੇ ਹੋਏ ਗੁਰਮੰਤ੍ਰ ਤੇ ਮੂਲ ਮੰਤਰ ਦਾ ਸਿਮਰਨ, ਨਿਤਨੇਮ ਕਰਕੇ ਗੁਰੂ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕਰੀਏ। ਹਿਰਦਾ ਸੱਚ ਵਿੱਚ ਪ੍ਰਤੀਤ ਕਰੇ ਕਿ ਮੈਂ ਆਪਣੇ ਸਤਿਗੁਰੂ ਪਿਤਾ ਜੀ ਦੀ ਗੋਦ ਵਿੱਚ ਬੈਠ ਕੇ ਉਨ੍ਹਾਂ ਨੂੰ ਗਲ ਨਾਲ ਲਾਉਣ ਲਈ ਬੇਨਤੀ ਕਰਦਾ ਹਾਂ, ਨਾ ਕਿ ਅਜਿਹਾ ਭਾਵ ਪਾਲੀਏ ਕਿ ਮੇਰਾ ਇਤਨਾ ਕਰਮ-ਧਰਮ ਹੈ।

ਇਹ ਬੇਨਤੀ ਦਾਸ ਹਰ ਵਾਰੀ ਕਰਦਾ ਹੈ ਕਿ ਜਿਹੜੇ ਵੀ ਗੁਰਮੁਖ ਪਿਆਰੇ ਗੁਰ ਪ੍ਰਸਾਦਿ ਨੂੰ ਨਾਲ ਰੱਖ ਕੇ ਗੁਰ ਕੇ ਭਾਣੇ ਭਾਵ ਗੁਰਮਤਿ ਦੀ ਰੌਸ਼ਨੀ ਵਿੱਚ ਜੀਵਨ ਗੁਜ਼ਾਰਦੇ ਹਨ, ਉਹ ਧੰਨਤਾ ਦੇ ਯੋਗ ਹਨ। ਧੰਨ ਧੰਨ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਇਕ ਦਿਨ ਅੰਮ੍ਰਿਤਸਰ ਸਾਹਿਬ ਦੀਵਾਨ ਵਿੱਚ ਬਿਰਾਜੇ ਹੋਏ ਕਦੇ ਬਚਨਾਂ ਰਾਹੀਂ, ਕਦੇ ਮਿਹਰਾਂ ਦੀ ਨਦਰਿ ਨਾਲ, ਕਿਸੇ ਦਾ ਲੋਕ, ਕਿਸੇ ਦਾ ਪ੍ਰਲੋਕ ਸਵਾਰ ਰਹੇ ਸਨ ਤਾਂ ਮੇਰੇ ਸਾਹਿਬ ਪਾਤਿਸ਼ਾਹ ਜੀ

ਦੀ ਹਜ਼ੂਰੀ ਵਿੱਚ ਇਕ ਪੁਰਖ ਪ੍ਰੇਮੀ ਆਪਣੇ ਨਾਲ ਇਕ ਸੱਤ-ਅੱਠ ਸਾਲਾਂ ਦੇ ਬੱਚੇ ਨੂੰ ਵੀ ਨਾਲ ਲੈ ਕੇ ਹਾਜ਼ਿਰ ਹੋਇਆ। ਬਾਹਰਲੀ ਅਵਸਥਾ ਆਪਣੇ ਆਪ ਹੀ ਗ਼ਰੀਬੀ ਦੀ ਤਸਵੀਰ ਦਿਖਾ ਰਹੀ ਸੀ। ਫਟੇ-ਪੁਰਾਣੇ ਕੱਪੜੇ ਆਦਿਕ ਹੱਦ ਦਰਜੇ ਦੀ ਦਲਿੱਦਰੀ ਦੀ ਕਹਾਣੀ ਬਿਆਨ ਕਰ ਰਹੇ ਸਨ। ਸਤਿਗੁਰੂ ਜੀ ਨੇ ਬਹੁਤ ਹੀ ਪਿਆਰ ਨਾਲ ਪੁੱਛਿਆ ਕਿ ਹੇ ਭਲਿਆ ਪੁਰਖਾ! ਕਿੱਥੋਂ ਆਏ ਹੋ, ਕੀ ਨਾਮ ਹੈ ਅਤੇ ਕਿਸ ਕੰਮ ਲਈ ਆਏ ਹੋ? ਉਸ ਆਏ ਪ੍ਰੇਮੀ ਨੇ ਦੱਸਿਆ ਕਿ ਮੇਰਾ ਨਾਮ ਧਰਮਾ ਹੈ। ਇਹ ਮੇਰਾ ਪੁੱਤਰ ਸਾਧੂ ਹੈ। ਅਸੀਂ ਮੱਲਪੁਰ ਤੋਂ ਆਏ ਹਾਂ ਜੀ। ਅਸੀਂ ਕਿਉਂ ਆਏ ਹਾਂ, ਇਹ ਗੱਲ ਤਾਂ ਸਾਡੀ ਅਵਸਥਾ ਹੀ ਦਰਸਾ ਰਹੀ ਹੈ। ਪਾਤਿਸ਼ਾਹ ਜੀ ਸਾਡੇ ਘਰ ਬਹੁਤ ਗ਼ਰੀਬੀ ਹੈ। ਕਈ ਵਾਰੀ ਪ੍ਰਸ਼ਾਦਾ ਪਾਣੀ ਵੀ ਨਸੀਬ ਨਹੀਂ ਹੁੰਦਾ। ਤੁਸੀਂ ਕ੍ਰਿਪਾ ਕਰ ਦਿਉ ਜੀ। ਬੇਈਮਾਨੀ ਜਾਂ ਪਾਪਾਂ ਦੇ ਰਾਹ ਸਿੱਖੀ ਤੁਰਨ ਨਹੀਂ ਦਿੰਦੀ ਤੇ ਇਮਾਨਦਾਰੀ ਨਾਲ ਗੁਜ਼ਾਰਾ ਨਹੀਂ ਚੱਲਦਾ। ਦੱਸੋ ਮੈਂ ਕੀ ਕਰਾਂ? ਸਾਹਿਬ ਪਾਤਿਸ਼ਾਹ ਜੀ ਨੇ ਭਾਈ ਸਾਧੂ ਜੀ ਨੂੰ ਤਾਂ ਆਪਣੇ ਕੋਲ ਹੀ ਬੁਲਾ ਕੇ ਤਖ਼ਤ 'ਤੇ ਬਿਠਾ ਲਿਆ ਅਤੇ ਭਾਈ ਧਰਮਾ ਜੀ ਸੰਗਤ ਵਿੱਚ ਬੈਠ ਗਏ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਮੇਰੀ ਬੇਟੀ ਬੀਬੀ ਵੀਰੋ ਨੂੰ ਬੁਲਾਉ ਤੇ ਹੋਰ ਘਰ ਮਹਿਲਾਂ ਨੂੰ ਵੀ ਬੁਲਾਉ। ਜਦੋਂ ਸਾਰੇ ਆ ਗਏ ਤਾਂ ਪਾਤਿਸ਼ਾਹ ਜੀ ਨੇ ਸਾਰੀ ਸੰਗਤ ਸਾਹਮਣੇ ਬੀਬੀ ਵੀਰੋ ਜੀ ਦਾ ਰਿਸ਼ਤਾ ਭਾਈ ਸਾਧੂ ਜੀ ਨਾਲ ਪੱਕਾ ਕਰ ਦਿੱਤਾ। ਭਾਈ ਧਰਮਾ ਕੁਰਲਾ ਉੱਠਿਆ ਕਿ ਹੇ ਸਤਿਗੁਰੂ ਜੀ! ਮੈਂ ਤਾਂ ਅਤਿ ਦਾ ਗ਼ਰੀਬ ਹਾਂ। ਆਪ ਜੀ ਦੀ ਬੱਚੀ ਦਾ ਉਹ ਅਦਬ ਸਤਿਕਾਰ ਨਹੀਂ ਕਰ ਸਕਦਾ। ਤੁਸੀਂ ਕ੍ਰਿਪਾ ਕਰੋ ਮੇਰੇ ਕੋਲ ਤਾਂ ਕੁਝ ਵੀ ਨਹੀਂ। ਸਾਹਿਬ ਜੀ ਨੇ ਧੀਰਜ ਦਿੰਦੇ ਹੋਏ ਕਿਹਾ ਸੀ ਕਿ ਭਾਈ ਧਰਮਿਆ! ਜਿਵੇਂ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਮੇਰੇ ਦਾਦੇ ਧੰਨ ਗੁਰੂ ਰਾਮਦਾਸ ਜੀ ਦੀ ਗ਼ਰੀਬੀ ਦੇਖ ਕੇ ਹੀ ਰੀਝ ਗਏ ਸਨ, ਉਸੇ ਤਰ੍ਹਾਂ ਮੇਰਾ ਮਨ ਰੀਝ ਗਿਆ ਹੈ। ਜਿਹੜੀ ਦਾਤਿ ਗੁਰੂ ਨਾਨਕ ਸਾਹਿਬ ਜੀ ਨੂੰ ਬਹੁਤ ਹੀ ਪਿਆਰੀ ਹੈ, ਇਹ ਉਨ੍ਹਾਂ ਨੇ ਰੱਬ ਕੋਲੋਂ ਮੰਗੀ ਸੀ :

*ਬਾਬਾ ਪੈਧਾ ਸਚਿਖੰਡਿ ਨਉਨਿਧਿ ਨਾਮੁ ਗਰੀਬੀ ਪਾਈ॥*

ਜਿਸ ਦੇ ਕੋਲ ਹੱਦ ਦਰਜੇ ਦੀ ਗ਼ਰੀਬੀ ਅਤੇ ਅਤਿ ਪਿਆਰੀ ਸਿੱਖੀ ਹੋਵੇ ਉਸ ਤੋਂ ਚੰਗਾ ਹੋਰ ਕੋਈ ਨਹੀਂ ਹੋ ਸਕਦਾ। ਸੂਰਜ ਪ੍ਰਕਾਸ਼ ਦੇ ਕਰਤਾ ਨੇ ਇਸ ਸਾਖੀ ਨੂੰ ਲਿਖਦਿਆਂ ਬੜੇ ਹੀ ਪਿਆਰੇ ਬਚਨ ਲਿਖੇ ਹਨ :

*"ਭੌਨ ਕੌਨ ਪੁਰਿ ਜਾਤੀ ਕੌਨ॥*
*ਕਿਮ ਆਯੋ ਕਹੁ ਕਾਰਯ ਜੌਨ॥"*

*"ਮੱਲੇ ਪੁਰਿ ਬਸਹਿ ਚਿਰੰਕਾਲ॥*
*ਗਏ ਦਰਬ ਤੇ ਥਰਿ ਇਸ ਹਾਲ॥*
*ਜਾਤਿ ਖੌਂਸਲੇ ਖਤ੍ਰੀ ਅਹੈ॥*
*ਧਰਮਾ ਨਾਮ ਮੋਹਿ ਕੋ ਕਹੈ॥*
*ਸਪਤ ਬਰਖ ਕੋ ਬਾਲਕ ਮੇਰਾ॥*
*ਸਾਧੂ ਨਾਮ ਧਰਯੋ ਇਸ ਕੇਰਾ॥*
*ਮੈ ਅਨਾਥ ਸਭ ਸ਼ਕਤਿ ਬਹੀਨਾ॥*
*ਰੰਕ ਦਰਬ ਬਿਨੁ ਬਸਤ੍ਰ ਮਲੀਨਾ॥"*
*ਸੁਨਿ ਸ੍ਰੀ ਗੁਰੂ ਤਹਿ ਧੀਰਜ ਦੀਨ॥*
*ਸਭਿ ਤੇ ਅਧਿਕ ਇਸੀ ਕੋ ਚੀਨ॥*

*(ਸੂਰਜ ਪ੍ਰਕਾਸ਼—ਪੰਨਾ-੨੭੩੨)*

# ਨਮੋ ਮੰਤ੍ਰ ਮੰਤ੍ਰੰ

ਇਸ ਲੇਖ ਦੀ ਅਰੰਭਤਾ ਆਪਾਂ ਟੀਕਾਕਾਰਾਂ ਜਾਂ ਕੋਸ਼ਕਾਰਾਂ ਦੀ ਸਲਾਹ ਨਾਲ ਕਰਦੇ ਹਾਂ। ਮੰਤ੍ਰ ਸ਼ਬਦ ਦਾ ਅਰਥ ਵਿਦਵਤਾ ਦੇ ਧਨੀ ਲੋਕਾਂ ਦੀ ਨਜ਼ਰ ਵਿੱਚ ਸਲਾਹ, ਮਸ਼ਵਿਰਾ ਜਾਂ ਕਿਸੇ ਖ਼ਾਸ ਸ਼ਬਦ, ਵਾਕ ਦੇ ਜਪ ਦਾ ਨਾਉਂ ਮੰਤ੍ਰ ਕਹਾਉਂਦਾ ਹੈ। ਮੰਤ੍ਰ ਦੀ ਸਿਧੀ ਨਾਲ ਮੰਨਿਆ ਜਾਂਦਾ ਹੈ ਕਿ ਜਿਸ ਵੀ ਇਸ਼ਟ ਜਾਂ ਦੇਵੀ ਦੇਵ ਦਾ ਮੰਤ੍ਰ ਹੋਵੇ ਤਾਂ ਉਸ ਕੋਲੋਂ ਮਨ ਦੀ ਮੁਰਾਦ ਦੀ ਪੂਰਤੀ ਅਤੇ ਉਸ ਦਾ ਵੱਸ ਵਿੱਚ ਆ ਜਾਣਾ ਹੈ।

ਸਿੱਖ ਧਰਮ ਅੰਦਰ ਹਰ ਗੱਲ ਦੀ ਵਿਲੱਖਣਤਾ ਹੋਣ ਕਰਕੇ ਇਥੇ ਮੰਤ੍ਰ ਸਾਧਨਾ ਦੀ ਵੀ ਵਿਲੱਖਣਤਾ ਹੈ। ਇਥੇ ਮੰਤ੍ਰ ਸਾਧਨਾ ਕਿਸੇ ਮਨ ਦੀ ਮੁਰਾਦ ਦੀ ਪੂਰਤੀ ਜਾਂ ਕਿਸੇ ਇਸ਼ਟ ਦੇਵੀ ਦੇਵ ਦੇ ਵੱਸ ਕਰਨ ਲਈ ਨਹੀਂ ਬਲਕਿ ਇਥੇ ਤਾਂ ਆਪ ਪਰਮੇਸ਼ਰ ਵਿੱਚ ਅਭੇਦ ਹੋਣ ਲਈ ਹੈ। ਪਰ ਅਜੋਕੀ ਪਦਾਰਥਵਾਦ ਦੀ ਜ਼ਿੰਦਗੀ ਨੇ ਇਨ੍ਹਾਂ ਮਹਾਨ ਕਾਰਜਾਂ ਦੀ ਵੀ ਅਹਿਮੀਅਤ ਨੂੰ ਘਟਾ ਦਿੱਤਾ ਹੈ। ਸਤਿਗੁਰੂ ਜੀ ਨੇ ਅਧਿਆਤਮਿਕ ਤਲ ਦੀਆਂ ਗੱਲਾਂ ਨੂੰ ਪਦਾਰਥਵਾਦ ਵਿੱਚ ਉਲਝੇ ਹੋਏ ਲੋਕਾਂ ਨੂੰ ਸਮਝਾਉਣ ਲਈ, ਅਸਲ ਵਿੱਚ ਉਹੋ ਉਦਾਹਰਣਾਂ ਜਾਂ ਸ਼ਬਦ ਵਰਤ ਕੇ ਅਸਲ ਗੱਲ ਰੱਬ ਦੀ ਸਮਝਾਈ ਸੀ, ਪਰ ਅਸੀਂ ਉਦਾਹਰਣ ਹੀ ਸੱਚ ਮੰਨ ਕੇ ਉਸ ਵਿਚਲੀ ਰਮਜ਼ ਤੋਂ ਕੋਰੇ (ਸਖਣੇ) ਕੇਵਲ ਦੁਨਿਆਵੀ ਲੋੜਾਂ ਦੀ ਪੂਰਤੀ ਲਈ ਹੀ ਮੰਤ੍ਰ ਸਾਧਨਾ ਅਪਣਾ ਲਈ। ਅੱਜ ਹਰ ਕੋਈ ਕਿਸੇ ਕਾਰਜ ਦੇ ਸਿੱਧ ਹੋਣ ਲਈ, ਕੇਵਲ ਦੇਹ ਅਰੋਗਤਾ ਲਈ, ਜਾਂ ਹੋਰ ਵਹਿਮਾਂ-ਭਰਮਾਂ ਦੀ ਖ਼ਾਤਰ ਹੀ ਮੰਤ੍ਰ ਜਾਪ ਕਰਦਾ ਹੈ, ਪਰ ਕਦੇ ਗੁਰਬਾਣੀ ਦੁਆਰਾ ਜਾਂ ਭਾਈ ਗੁਰਦਾਸ ਜੀ ਦੁਆਰਾ ਜਾਨਣ ਦੀ ਕੋਸ਼ਿਸ਼ ਕਰੀਏ ਕਿ ਸਿੱਖ ਧਰਮ ਅੰਦਰ ਮੰਤ੍ਰ ਜਾਪ ਦੀ ਵਿਧੀ ਵਿਧਾਨ ਕੀ ਹੈ? ਤਾਂ ਸਪੱਸ਼ਟ ਹੋ ਜਾਂਦਾ ਹੈ ਕਿ ਇੱਥੇ ਮੰਤ੍ਰ ਜਾਪ ਦਾ ਦੂਜਾ ਨਾਮ ਅਸਲ ਵਿੱਚ ਸਿਮਰਨ ਕਰਨਾ ਹੈ। ਸਿਮਰਨ ਦਾ ਅਰਥ, ਰੱਬੀ ਅਸੂਲਾਂ ਅਨੁਸਾਰ ਜੋ ਗੁਰੂ ਜੀ ਨੇ ਗੁਰਬਾਣੀ ਵਿੱਚ ਦਰਸਾਏ ਹਨ, ਉਨ੍ਹਾਂ ਅਨੁਸਾਰ ਜੀਵਨ ਢਾਲਣਾ ਅਤੇ ਪ੍ਰਭੂ ਦੀ ਯਾਦ ਵਿੱਚ ਸਮਾਂ ਭਾਵ ਜ਼ਿੰਦਗੀ ਬਿਤਾਉਣਾ ਹੈ। ਅੱਜ ਅਸਲ ਮਕਸਦ ਭੁੱਲ ਕੇ ਹੋਛੇ ਮਕਸਦਾਂ ਦੀ ਖ਼ਾਤਰ ਪੈਦਾ ਹੋਏ ਗਾਹਕਾਂ ਨੇ ਸੰਸਾਰ ਦੀ ਮੰਡੀ ਵਿੱਚ ਕਈ ਅਜਿਹੇ ਨਕਲੀ ਦੁਕਾਨਦਾਰ ਪੈਦਾ ਕਰ ਦਿੱਤੇ ਜਿਸ ਨਾਲ ਅੱਜ ਹਰ ਕੋਈ ਗੁਰਮੰਤ੍ਰ ਨਾਲ ਜੁੜਨ ਦੀ ਬਜਾਇ ਤਰ੍ਹਾਂ-ਤਰ੍ਹਾਂ ਦੇ ਮੰਤ੍ਰ ਲੈ ਕੇ

ਰੱਬੀ ਵਣਜਾਰਾ ਬਣਨ ਦੀ ਥਾਂ ਦਰ-ਦਰ ਦੀਆਂ ਠੋਕਰਾਂ ਖਾ ਰਿਹਾ ਹੈ। ਦੁੱਖ ਦੀ ਗੱਲ ਇਹ ਹੈ ਕਿ ਇਸ ਨੂੰ ਤਾਂ ਗੁਰ ਮੰਤ੍ਰ 'ਤੇ ਵਿਸ਼ਵਾਸ ਵੀ ਨਹੀਂ ਰਿਹਾ। ਦਾਸ ਤਾਂ ਹਮੇਸ਼ਾ ਹੀ ਇਹੋ ਕੋਸ਼ਿਸ਼ ਕਰਦਾ ਹੈ ਕਿ ਆਉ ਗੁਰੂ ਜੀ ਦਾ ਹੀ ਲੜ ਪਕੜ ਕੇ ਹਰ ਗੱਲ ਸਮਝਣ ਦੀ ਕੋਸ਼ਿਸ਼ ਕਰੀਏ। ਆਪਣੇ ਜੀਵਨ ਦੀ ਕਦੇ ਵੀ ਕੋਈ ਉਦਾਹਰਣ ਦੇਣ ਦੀ ਕੋਸ਼ਿਸ਼ ਨਹੀਂ ਕੀਤੀ। ਸਭ ਤੋਂ ਪਹਿਲਾਂ ਗੁਰਬਾਣੀ ਅਨੁਸਾਰ ਮੰਤ੍ਰ ਸ਼ਬਦ ਦੀ ਵੀਚਾਰ ਜਾਣੀਏ। ਧੰਨ ਗੁਰੂ ਨਾਨਕ ਪਾਤਿਸ਼ਾਹ ਜੀ ਦੇ ਅੰਮ੍ਰਿਤ ਬਚਨ ਹਨ ਕਿ ਜਿਸ ਦਾ ਮਨ ਪ੍ਰਮੇਸ਼ਰ ਨਾਲ ਜੁੜ ਗਿਆ ਹੈ, ਉਹ ਕਿਸੇ ਹੋਰ ਜੰਤ੍ਰ ਮੰਤ੍ਰ ਦਾ ਗ਼ੁਲਾਮ ਨਹੀਂ ਹੁੰਦਾ, ਹੋਰ ਕਿਸੇ ਪਾਖੰਡ ਦੀ ਜ਼ਰੂਰਤ ਹੀ ਨਹੀਂ।

*ਤੰਤੁ ਮੰਤੁ ਪਾਖੰਡੁ ਨ ਜਾਣਾ, ਰਾਮੁ ਰਿਦੈ ਮਨੁ ਮਾਨਿਆ॥* *(੭੬੬)*

ਸਿੱਧ, ਜਿਹੜੇ ਕਰਮ ਹੀ ਮੰਤ੍ਰਾਂ ਦੇ ਜਾਪ ਦਾ ਕਰਦੇ ਸਨ, ਨੂੰ ਸਮਝਾਇਆ ਸੀ।

*ਮਨਮੁਖ ਭਰਮ ਭਵੈ ਬੇਬਾਣਿ॥ ਵੇਮਾਰਗਿ ਮੂਸੈ ਮੰਤ੍ਰਿ ਮਸਾਣਿ॥* *(੯੪੧)*

ਗੁਰੂ ਨਾਨਕ ਸਾਹਿਬ ਜੀ ਸਮਝਾਉਂਦੇ ਹਨ ਕਿ ਜਿਹੜੀ ਜੀਵ-ਇਸਤ੍ਰੀ ਆਪਣੇ ਮਨੋਰਥ ਦੀ ਸਿੱਧੀ ਲਈ ਬਹੁਤ ਟੂਣੇ ਟਾਮਣ ਕਰਕੇ ਕਈ ਰੰਗਾਂ ਦਾ ਧਾਗਾ ਕਦੇ ਗਲ ਵਿੱਚ ਜਾਂ ਬਾਂਹ 'ਤੇ ਬੰਨ੍ਹਦੀ ਹੈ, ਮੇਰੀ ਨਜ਼ਰ ਵਿੱਚ ਉਸ ਦੀ ਇਤਨੀ ਹੋਛੀ ਮਤਿ ਹੈ ਕਿ ਜਿਵੇਂ ਕੋਈ ਗੁੜ ਦੇ ਉੱਤੇ ਚਿਪਕੀਆਂ ਮੱਖੀਆਂ ਨੂੰ ਦੇਖ ਕੇ ਵੀ ਗੁੜ ਦੇ ਨਾਲ ਹੀ ਖਾ ਜਾਂਦਾ ਹੋਵੇ; ਜਦਕਿ ਇਹ ਕੰਮ ਇਤਨਾ ਔਖਾ ਹੈ ਕਿ ਲੋਕਾਂ ਨੇ ਕਥਨ ਬਣਾ ਦਿੱਤਾ ਕਿ ਅੱਖੀਂ ਦੇਖ ਕੇ ਮੱਖੀ ਨਹੀਂ ਖਾਧੀ ਜਾਂਦੀ ਪਰ ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਹੋਰ ਮੰਤ੍ਰਾਂ ਦੇ ਜਾਪ ਕਰਨ ਵਾਲੇ ਦਾ ਇਹ ਹਾਲ ਹੈ। ਪਾਵਨ ਬਚਨ ਹਨ—

*ਕਾਮਣਿਆਰੀ ਕਾਮਣ ਪਾਏ ਬਹੁ ਰੰਗੀ ਗਲਿ ਤਾਗਾ॥*
*ਹੋਛੀ ਮਤਿ ਭਇਆ ਮਨੁ ਹੋਛਾ, ਗੁੜੁ ਸਾ ਮਖੀ ਖਾਇਆ॥* *(੫੮੨)*

ਮੈਨੂੰ ਜਿਹੜਾ ਮੰਤ੍ਰ ਗੁਰੂ ਜੀ ਨੇ ਦਿੱਤਾ ਹੈ ਉਸ ਦੀ ਖ਼ੂਬੀ ਹੈ ਕਿ ਜਿਹੜਾ ਵੀ ਇਸ ਨੂੰ ਸੁਣ ਜਾਂ ਜਪ ਲਵੇ ਉਸ ਦੀ ਹਰ ਤਰ੍ਹਾਂ ਦੀ ਬਲਾ ਟਲ ਜਾਂਦੀ ਹੈ।

*ਸੁਨਤ ਜਪਤ ਹਰਿ ਨਾਮ ਜਸੁ ਤਾ ਕੀ ਦੂਰਿ ਬਲਾਈ॥*
*ਮਹਾਂ ਮੰਤ੍ਰੁ ਨਾਨਕੁ ਕਥੈ ਹਰਿ ਕੇ ਗੁਣ ਗਾਈ॥* *(੮੧੪)*
*ਘਰਿ ਸੁਖ ਵਸਿਆ ਬਾਹਰਿ ਸੁਖ ਪਾਇਆ॥*
*ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ॥* *(੧੧੩੬)*

*ਬਾਣੀ ਮੰਤ੍ਰ ਮਹਾ ਪੁਰਖਨ ਕੀ ਮਨਹਿ ਉਤਾਰਨ ਮਾਂਨ ਕਉ॥*
*ਖੋਜਿ ਲਹਿਓ ਨਾਨਕ ਸੁਖ ਥਾਨਾਂ ਹਰਿ ਨਾਮਾ ਬਿਸ੍ਰਾਮ ਕਉ॥ (੧੨੦੪)*

ਕਲਗੀਧਰ ਪਾਤਿਸਾਹ ਜੀ ਦੀ ਪਵਿੱਤਰ ਵੀਚਾਰ ਹੈ ਕਿ

*ਨ ਜੰਤ੍ਰ ਮੈ ਨ ਤੰਤ੍ਰ ਮੈ ਨ ਮੰਤ੍ਰ ਬਸਿ ਆਵਹੀ॥*
*ਪੁਰਾਨ ਔ ਕੁਰਾਨ ਨੇਤ ਨੇਤ ਕੈ ਬਤਾਵਈ॥*

ਰੱਬੀ ਬਾਣੀ ਵਿੱਚ ਬਿਲਕੁਲ ਸਪੱਸ਼ਟ ਕੀਤਾ ਹੋਇਆ ਹੈ ਕਿ

*ਤੂ ਆਪੇ ਕਰਤਾ ਤੇਰਾ ਕੀਆ ਸਭ ਹੋਇ॥*
*ਤੁਧੁ ਬਿਨੁ ਦੂਜਾ ਅਵਰੁ ਨਾ ਕੋਇ॥ (੧੨)*
*ਹਰਨ ਭਰਨ ਜਾਂ ਕਾ ਨੇਤ੍ਰ ਫੋਰੁ॥*
*ਤਿਸ ਕਾ ਮੰਤ੍ਰੁ ਨ ਜਾਨੈ ਹੋਰੁ॥ (੨੮੪)*

ਭਾਈ ਗੁਰਦਾਸ ਜੀ ਦੇ ਬਚਨਾਂ ਵਿੱਚੋਂ ਕਈ ਥਾਵਾਂ ਤੋਂ ਵਾਹਿਗੁਰੂ ਗੁਰਮੰਤ੍ਰ ਹੋਣ ਦੀਆਂ ਗਵਾਹੀਆਂ ਮਿਲਦੀਆਂ ਹਨ, ਕੁਝ ਕੁ ਵੀਚਾਰ ਲਈ ਹਾਜ਼ਿਰ ਹਨ :

*ਧਰਮਸਾਲ ਕਰਤਾਰ ਪੁਰੁ ਸਾਧਸੰਗਤਿ ਸਚ ਖੰਡੁ ਵਸਾਇਆ।*
*ਵਾਹਿਗੁਰੂ ਗੁਰ ਸਬਦੁ ਸੁਣਾਇਆ॥੧॥ (ਵਾਰ ੨੪, ਪਉੜੀ ੧)*
*ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।*
*ਆਪੁ ਗਵਾਏ ਆਪਿ ਹੈ ਗੁਣ ਗੁਣੀ ਪਰੋਈ॥ ੨॥*
*ਨਿਰੰਕਾਰੁ ਆਕਾਰੁ ਕਰਿ ਜੋਤਿ ਸਰੂਪ ਅਨੂਪ ਦਿਖਾਇਆ।*
*ਵੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸਬਦੁ ਸੁਣਾਇਆ।*
*(ਵਾਰ ੧੨, ਪਉੜੀ ੧੭)*

ਇਸ ਦੇ ਮਗਰੋਂ ਵੀ ਹੋਰ ਕਈ ਉੱਘੇ ਲਿਖਾਰੀਆਂ, ਜਿਨ੍ਹਾਂ ਨੇ ਅਧਿਆਤਮਿਕ ਮੰਡਲ ਦੀਆਂ ਉਡਾਰੀਆਂ ਲਾ ਕੇ ਉਸ ਪਰਮ ਸੁੱਖ ਨੂੰ ਮਾਣਿਆ ਵੀ ਹੈ ਭਾਵ ਭਾਈ ਵੀਰ ਸਿੰਘ ਜੀ ਵਰਗੇ ਮਹਾਨ ਪੁਰਸ਼ਾਂ ਨੇ ਵੀ ਵਾਹਿਗੁਰੂ ਗੁਰਮੰਤ੍ਰ ਦੀ ਅਭਿਆਸ ਕਮਾਈ 'ਤੇ ਜ਼ੋਰ ਦਿੱਤਾ ਹੈ ਪਰ ਲੇਖ ਦਾ ਆਕਾਰ ਵੱਧ ਜਾਣ ਦੇ ਡਰੋਂ, ਉਸ ਪੱਖ ਨੂੰ ਛੱਡ ਕੇ ਦਾਸ ਕੇਵਲ ਗੁਰ ਇਤਿਹਾਸ ਦੀਆਂ ਹੀ ਕੁਝ ਉਦਾਹਰਣਾਂ ਦੇਣੀਆਂ ਚਾਹੁੰਦਾ ਹੈ। ਵੈਸੇ ਤਾਂ ਇਤਿਹਾਸ ਵੀ ਭਰਿਆ ਪਿਆ ਹੈ ਪਰ ਦਾਸ ਉਹੋ ਹੀ ਉਦਾਹਰਣਾਂ ਸਾਂਝੀਆਂ ਕਰਨੀਆਂ ਚਾਹੁੰਦਾ ਹੈ ਜਿਨ੍ਹਾਂ ਦਾ ਸੰਬੰਧ ਸਿੱਧੇ ਤੌਰ 'ਤੇ ਹੀ ਮੰਤ੍ਰ ਸ਼ਬਦ ਨਾਲ ਹੈ। ਧੰਨ ਗੁਰੂ ਨਾਨਕ ਸਾਹਿਬ ਵੇਲੇ ਹੀ ਪੁਰਾਤਨ ਜਨਮ ਸਾਖੀ ਦੇ ਕਰਤਾ ਨੇ ਪਨਪੁਰ ਦੇ ਇਲਾਕੇ ਵਿੱਚ ਇਕ ਇਸਤ੍ਰੀ ਬਹੁਤ ਹੀ ਮੰਤ੍ਰਾਂ ਦੀ ਸਾਧਕ ਦਰਸਾਈ ਹੈ, ਜਿਸ ਨੇ ਆਪਣੀ ਮੰਤ੍ਰ ਕਲਾ ਦੇ ਜਾਪ ਨਾਲ ਕਈ ਕਹਿੰਦੇ

ਕਹਾਉਂਦੇ ਜੈਨੀ, ਬੋਧੀ, ਬ੍ਰਹਮਚਾਰੀ, ਸੂਫ਼ੀ ਆਦਿਕ ਫ਼ਕੀਰਾਂ 'ਤੇ ਆਪਣਾ ਪ੍ਰਭਾਵ ਪਾਇਆ ਹੋਇਆ ਸੀ। ਇਧਰ ਜਦੋਂ ਗੁਰੂ ਨਾਨਕ ਪਾਤਿਸ਼ਾਹ ਜੀ ਦੇ ਮੁਬਾਰਿਕ ਚਰਨ ਪਏ ਤਾਂ ਇਹੀ ਇਸਤ੍ਰੀ ਜਿਹੜੀ ਹੋਰਾਂ 'ਤੇ ਪ੍ਰਭਾਵ ਪਾ ਕੇ ਆਪਣੇ ਚੇਲੇ ਬਣਾ ਲੈਂਦੀ ਸੀ, ਅੱਜ ਇਸ ਦਾ ਸਾਰਾ ਬਲ, ਤਾਕਤ ਤੇ ਮੰਤ੍ਰ ਵੀ ਹਾਰ ਗਏ। ਚੇਲੇ ਬਣਾਉਣ ਵਾਲੀ ਅੱਜ ਖ਼ੁਦ ਹੀ ਸਾਹਿਬ ਜੀ ਦੇ ਦਰ ਦੀ ਚੇਲੀ ਬਣ ਕੇ ਚਰਨ ਪਰਸ ਕੇ ਪਰਮਾਰਥ ਦੀ ਰਾਹੀ ਬਣ ਗਈ। ਇਹ ਇਸਤ੍ਰੀ ਜਿਸ ਦਾ ਨਾਮ ਨੂਰ ਸ਼ਾਹ ਕਿਹਾ ਜਾਂਦਾ ਹੈ, ਦੁਹਾਈ ਪਾ ਉੱਠੀ ਕਿ ਅੱਜ ਤੱਕ ਮੇਰਾ ਮੰਤ੍ਰ ਕਿਧਰੇ ਅਸਫਲ ਨਹੀਂ ਹੋਇਆ ਪਰ ਸਤਿਗੁਰੂ ਜੀ ਆਪ ਜੀ ਦੇ ਮੰਤ੍ਰ ਨੇ ਮੇਰਾ ਮੰਤ੍ਰ ਹੀ ਅਸਫਲ ਨਹੀਂ ਕੀਤਾ ਬਲਕਿ ਮੇਰਾ ਲੋਕ ਪ੍ਰਲੋਕ ਵੀ ਸੁਧਾਰ ਦਿੱਤਾ ਹੈ। ਮੰਤਰ ਅਸਲ ਵਿੱਚ ਉਹੋ ਹੀ ਹੈ ਜਿਹੜਾ ਜ਼ਿੰਦਗੀ ਤੇ ਲੋਕ ਪ੍ਰਲੋਕ ਸੁਧਾਰ ਦੇਵੇ ਪਰ ਸਾਡੇ ਕੋਲ ਤਾਂ ਮੰਤਰ ਕੇਵਲ ਲੋਕਾਂ 'ਤੇ ਪ੍ਰਭਾਵ ਪਾ ਕੇ ਨਿਰੇ ਚੇਲੇ ਚੇਲੀਆਂ ਬਣਾਉਣ ਵਾਲੇ ਹੀ ਹਨ। ਹੁਣ ਸੋਚੋ, ਇਕ ਮੰਨੀ ਪ੍ਰਮੰਨੀ ਜਾਦੂਗਰਨੀ ਤਾਂ ਗੁਰੂ ਨਾਨਕ ਸਾਹਿਬ ਜੀ ਦੇ ਮੰਤਰ ਨਾਲ ਆਪਾ ਸੁਧਾਰ ਗਈ ਪਰ ਅੱਜ ਉਸ ਗੁਰੂ ਜੀ ਦਾ ਸਿੱਖ ਹੀ ਭਟਕਦਾ ਫਿਰਦਾ ਹੈ। ਇਸ ਨੂੰ ਗੁਰੂ ਮੰਤਰ 'ਤੇ ਭਰੋਸਾ ਨਹੀਂ।

ਦੂਜੀ ਉਦਾਹਰਣ ਹੈ ਕਿ ਸਿੱਧ ਲੋਕ ਤਾਂ ਹਰ ਕਾਰਜ ਛੱਡ ਛਡਾ ਕੇ ਦਿਨ-ਰਾਤ ਸਿਰਫ਼ ਮੰਤਰਾਂ ਦੀ ਸਾਧਨਾ ਵਿੱਚ ਹੀ ਬਤੀਤ ਕਰਦੇ ਸਨ, ਪਰ ਜਦੋਂ ਮੇਰੇ ਪਾਤਿਸ਼ਾਹ ਜੀ ਪ੍ਰਗਟ ਹੋਏ ਤਾਂ ਇਨ੍ਹਾਂ ਸਿੱਧਾਂ ਦਾ ਵੀ ਧੁੰਦ ਰੂਪ ਹਨੇਰਾ ਦੂਰ ਹੋ ਗਿਆ। ਸਾਰੀ ਵੀਚਾਰ ਭਾਈ ਗੁਰਦਾਸ ਜੀ ਦੇ ਬਚਨਾਂ ਵਿੱਚ ਅੰਕਿਤ ਹੈ :

*ਇਹਿ ਸੁਣਿ ਬਚਨਿ ਜੋਗੀਸਰਾ ਮਾਰਿ ਕਿਲਕ ਬਹੁ ਰੂਇ ਉਠਾਈ।*
*ਖਟਿ ਦਰਸਨ ਕਉ ਖੇਦਿਆ ਕਲਿਜੁਗਿ ਨਾਨਕ ਬੇਦੀ ਆਈ।*
*ਸਿਧਿ ਬੋਲਨਿ ਸਭ ਅਵਖਧੀਆ ਤੰਤ੍ਰ ਮੰਤ੍ਰ ਕੀ ਧੁਨੋ ਚੜ੍ਹਾਈ।*
*ਰੂਪ ਵਟਾਏ ਜੋਗੀਆਂ ਸਿੰਘ ਬਾਘਿ ਬਹੁ ਚਲਿਤਿ ਦਿਖਾਈ।*
*ਇਕਿ ਪਰਿ ਕਰਿਕੈ ਉਡਰਨਿ ਪੰਖੀ ਜਿਵੈ ਰਹੇ ਲੀਲਾਈ।*
*ਇਕਾ ਨਾਗ ਹੋਇ ਪਉਣ ਛੋੜਿਆ, ਇਕਨਾ ਵਰਖਾ ਅਗਨਿ ਵਸਾਈ।*
*ਤਾਰੇ ਤੋੜੇ ਭੰਗਰਿਨਾਥ, ਇਕ ਚੜਿ ਮਿਰਗਾਨੀ ਜਲਿ ਤਰ ਜਾਈ।*
*ਸਿਧਾ ਅਗਨਿ ਨ ਬੁਝੈ ਬੁਝਾਈ॥ ੪੧॥*

*(ਵਾਰ ੧, ਪਉੜੀ ੪੧)*

ਸਿੱਧਾਂ ਨੇ ਜ਼ੋਰ ਲਾ ਕੇ ਆਪਣੀ ਹਰ ਕਰਾਮਾਤ ਵਰਤੀ, ਜੰਤ੍ਰ ਮੰਤ੍ਰ

ਵਰਤੇ, ਪਰ ਸਤਿਗੁਰੂ ਨਾਨਕ ਪਾਤਿਸ਼ਾਹ ਜੀ ਦੀ ਅਡੋਲਤਾ ਦੇਖ ਕੇ ਆਖ਼ਿਰ ਸਿਧ ਸਤਿਗੁਰੂ ਜੀ ਕੋਲ ਆ ਕੇ ਬਚਨ ਕਰਦੇ ਹਨ। ਹੁਣ ਸਿਧ ਆਏ ਤਾਂ ਬਹੁਤ ਮਾਣ ਨਾਲ ਸਨ ਕਿ ਸਾਡੀਆਂ ਇਤਨੀਆਂ ਕਰਾਮਾਤਾਂ ਅਤੇ ਮੰਤ੍ਰਾਂ ਦੇ ਪ੍ਰਭਾਵ ਕਾਰਨ ਇਹ ਬਾਲੜਾ ਸਾਡੀ ਸ਼ਰਨ ਵਿੱਚ ਆ ਕੇ ਸਾਡੇ ਧਰਮ ਨੂੰ ਧਾਰਨ ਕਰ ਲਵੇਗਾ ਪਰ ਸਤਿਗੁਰੂ ਜੀ ਦੇ ਅੰਮ੍ਰਿਤ ਬਚਨ ਭਾਵ ਗੁਰ ਮੰਤ੍ਰ ਅੱਗੇ ਸਿਧ ਅਜਿਹੇ ਕਮਜ਼ੋਰ ਹੋਏ ਕਿ ਉਨ੍ਹਾਂ ਨੇ ਸਗੋਂ ਸਤਿਗੁਰੂ ਜੀ ਦੀ ਸ਼ਰਨ ਵਿੱਚ ਪੈਣਾ ਵੱਡਾ ਪੁੰਨ ਸਮਝਿਆ।

ਹੁਣ ਸੋਚੋ, ਸਤਿਗੁਰੂ ਜੀ ਦਾ ਮੰਤ੍ਰ (ਅੰਮ੍ਰਿਤ ਬਚਨ) ਕਿਤਨਾ ਮਹਾਨ ਹੋਵੇਗਾ ਕਿ ਜਿਹੜਾ ਸਾਰੇ ਸਿਧਾਂ ਨੂੰ ਲਾ ਜਵਾਬ ਕਰਕੇ ਦਿਲੋਂ ਮੰਨਵਾ ਦਿੰਦਾ ਹੈ ਕਿ ਸਤਿਗੁਰੂ ਜੀ ਆਪ ਮਹਾਨ ਹੋ।

*ਸਿਧਿ ਬੋਲਨਿ 'ਸੁਣਿ ਨਾਨਕਾ! ਤੁਹਿ ਜਗ ਨੋ ਕਰਾਮਾਤਿ ਦਿਖਾਈ।*
*ਕੁਝ ਵਿਖਾਲੇਂ ਅਸਾਂ ਨੋ ਤੁਹਿ ਕਿਉਂ ਢਿਲ ਅਵੇਹੀ ਲਾਈ'?*
*ਬਾਬਾ ਬੋਲੇ 'ਨਾਥ ਜੀ, ਅਸਿ ਵੇਖਣਿ ਜੋਗੀ ਵਸਤੁ ਨ ਕਾਈ।*
*ਗੁਰੁ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ।*
*ਸਿਵ ਰੂਪੀ ਕਰਤਾ ਪੁਰਖੁ ਚਲੇ ਨਾਹੀ ਧਰਤਿ ਚਲਾਈ।*
*ਸਿਧਿ ਤੰਤ੍ਰ ਮੰਤ੍ਰਿ ਕਰਿ ਝੜ ਪਏ ਸਬਦਿ ਗੁਰੂ ਕੇ ਕਲਾ ਛੁਪਾਈ।*
*ਦਦੇ ਦਾਤਾ ਗੁਰੂ ਹੈ ਕਕੇ ਕੀਮਤਿ ਕਿਨੈ ਨ ਪਾਈ।*
*ਸੋ ਦੀਨ ਨਾਨਕ ਸਤਿਗੁਰੁ ਸਰਣਾਈ॥ ੪੨॥* *(ਵਾਰ ੧, ਪਉੜੀ ੪੨)*

ਗੁਰੂ ਅਰਜਨ ਪਾਤਿਸ਼ਾਹ ਜੀ ਦੇ ਜੀਵਨ ਵਿੱਚ ਅਨੇਕਾਂ ਵਾਰੀ ਇਸ ਮਹਾਨ ਮੰਤ੍ਰ ਦੀ ਝਲਕ ਪੈਂਦੀ ਹੈ ਜਿੱਥੇ ਪ੍ਰਤੱਖ ਤੌਰ 'ਤੇ ਇਹ ਮਹਾਨਤਾ ਪ੍ਰਗਟ ਹੋ ਜਾਂਦੀ ਹੈ, ਪਰ ਫਿਰ ਵੀ ਦੋ ਵਿਚਾਰਾਂ ਇਸ਼ਾਰੇ ਮਾਤਰ ਸਾਂਝੀਆਂ ਕਰਦੇ ਹਾਂ। ਸੁਲਹੀ ਖ਼ਾਂ ਵਕਤੀ ਹਾਕਮ ਬਾਬਾ ਪ੍ਰਿਥੀ ਚੰਦ ਦੇ ਕਹਿਣ 'ਤੇ ਗੁਰੂ ਘਰ ਨੂੰ ਤਹਿਸ-ਨਹਿਸ ਕਰਨ ਲਈ ਆਉਂਦਾ ਹੈ। ਹਰ ਬਹਾਦਰ ਸਿਪਾਹੀ, ਹਰ ਤਰ੍ਹਾਂ ਦਾ ਹਥਿਆਰ, ਹਰ ਤਰੀਕੇ ਦਾ ਰਾਸ਼ਨ ਪਾਣੀ ਅਤੇ ਘਰ ਦਾ ਭੇਤੀ ਬਾਬਾ ਪ੍ਰਿਥੀ ਚੰਦ, ਨਾਲੇ ਖ਼ਰਚ ਦੀ ਪ੍ਰਵਾਹ ਨਹੀਂ ਪਰ ਇਸ ਸਭ ਕੁਝ ਦੇ ਮੁਕਾਬਲੇ ਵਿੱਚ ਗੁਰੂ ਅਰਜਨ ਪਾਤਿਸ਼ਾਹ ਜੀ ਕੋਲ *"ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ" (੩੭੧)* ਦਾ ਮਾਣ ਹੈ। ਆਖ਼ਿਰ ਸੁਲਹੀ ਖ਼ਾਂ ਨਾਪਾਕ ਹੋ ਕੇ ਆਪਣਾ ਜੀਵਨ ਬਰਬਾਦ ਕਰ ਮੌਤ ਦੀ ਗੋਦ ਵਿੱਚ ਚਲਾ ਗਿਆ ਪਰ ਗੁਰੂ ਪਾਤਿਸ਼ਾਹ ਜੀ ਦੇ ਅੰਮ੍ਰਿਤ ਬੋਲਾਂ ਦੀ ਪੈਜ ਸੱਚੇ ਰੱਬ ਨੇ ਰੱਖ ਦਿੱਤੀ। ਇਸੇ ਲਈ ਸਤਿਗੁਰੂ ਜੀ ਨੇ ਸ਼ੁਕਰ ਕ਼ਰਦਿਆਂ ਵੀ ਖ਼ਾਸ ਜ਼ਿਕਰ ਕੀਤਾ ਕਿ :

*"ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨਿ ਜਨ ਕਾ ਕੀਨੋ ਪੂਰਨ ਵਾਕੁ॥"* *(੮੨੫)*

ਦੂਜਾ ਜ਼ਿਕਰ ਹੈ ਸ੍ਰੀ ਹਰਿਗੋਬਿੰਦ ਸਾਹਿਬ ਨੂੰ ਚੇਚਕ ਦਾ ਹੱਲਾ। ਭੋਲੇ ਭਾਲੇ ਕੁਝ ਸਹਜਧਾਰੀ ਸੀਤਲਾ ਦੀ ਪੂਜਾ ਕਰਨ ਲਈ ਵੀਚਾਰ ਕਰਦੇ ਹਨ ਪਰ ਗੁਰੂ ਅਰਜਨ ਸਾਹਿਬ ਪਾਤਿਸ਼ਾਹ ਜੀ ਨੂੰ ਸਪੱਸ਼ਟ ਪਤਾ ਹੈ ਕਿ ਜਿਹੜਾ ਮੰਤ੍ਰ ਮੈਂ ਜਪਿਆ ਹੈ ਜਾਂ ਜਿਸ ਦਾ ਮੰਤ੍ਰ ਮੈਂ ਜਪਿਆ ਹੈ, ਉਸ ਦੀ ਬਰਾਬਰਤਾ ਦੁਨੀਆਂ ਦਾ ਕੋਈ ਵੀ ਮੰਤ੍ਰ ਨਹੀਂ ਕਰ ਸਕਦਾ, ਜਿਸ ਕਰਕੇ ਸਾਹਿਬ ਜੀ ਕਿਸੇ ਵੀ ਦੇਵੀ ਦੇਵ ਦੀ ਪੂਜਾ ਕਰਨ ਦੀ ਬਜਾਇ ਰੱਬੀ ਬੰਦਗੀ ਦੀ ਹੀ ਵੀਚਾਰ ਆਖਦੇ ਹਨ। ਉਹ ਹੀ ਸਭ ਕੁਝ ਕਰਨ ਕਾਰਣ ਸਮਰਥ ਹੈ।

ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦਾ ਅੰਮ੍ਰਿਤ ਬਚਨ ਹੈ ਕਿ ਜਿਹੜਾ ਮੰਤਰ ਮੇਰੇ ਕੋਲ ਹੈ, ਪਹਿਲੀ ਗੱਲ ਉਸ ਦੀ ਬਰਾਬਰਤਾ ਕਰਨ ਵਾਲਾ ਹੋਰ ਕੋਈ ਮੰਤਰ ਨਹੀਂ। ਦੂਜੀ ਖ਼ੂਬੀ ਹੈ ਕਿ ਉਸ ਦੀ ਅਰਾਧਨਾ ਜ਼ਿੰਦਗੀ ਦੇ ਸਾਰੇ ਸੰਕਟ ਹੱਲ ਕਰ ਦਿੰਦੀ ਹੈ। ਤੀਜੀ ਖ਼ੂਬੀ ਹੈ ਕਿ ਉਹ ਪਰਮ ਪਿਤਾ ਪ੍ਰਮੇਸ਼ਰ ਦੇ ਦੀਦਾਰ ਕਰਵਾ ਦਿੰਦਾ ਹੈ। ਧਰਮ ਦੀ ਮੰਜ਼ਿਲ ਵੀ ਪ੍ਰਭੂ ਦੀਦਾਰ ਕਰਕੇ ਉਸ ਵਿੱਚ ਅਭੇਦ ਹੋਣਾ ਹੀ ਹੈ। ਫਿਰ ਕਿਸ ਵਾਸਤੇ ਲੋਕਾਂ ਮਗਰ ਲੱਗ ਕੇ ਧੰਨ ਗੁਰੂ ਤੇਗ਼ ਬਹਾਦਰ ਪਾਤਿਸ਼ਾਹ ਜੀ ਦੇ ਬਚਨਾਂ ਵੱਲ ਕੰਡ ਕਰੀਏ? ਬਚਨ ਹਨ :

*ਰਾਮ ਨਾਮੁ ਉਰ ਮਹਿ ਗਹਿਓ ਜਾ ਕੈ ਸਮ ਨਹੀ ਕੋਇ॥*
*ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ॥* *(੧੪੨੯)*

ਦਸਮੇਸ਼ ਗੁਰੂ ਜੀ ਵੇਲੇ ਤਾਂ ਬਿਲਕੁਲ ਹੀ ਸਪੱਸ਼ਟ ਘਟਨਾ ਹੈ, ਜਿਨ੍ਹਾਂ ਨੂੰ ਇਸ ਸਪੱਸ਼ਟ ਘਟਨਾ ਵਿੱਚੋਂ ਵੀ ਗੁਰੂ ਮੰਤ੍ਰ ਦੀ ਮਹਾਨਤਾ ਤੇ ਯਕੀਨ ਨਹੀਂ ਆਇਆ, ਉਨ੍ਹਾਂ ਨੂੰ ਤਾਂ ਫਿਰ ਸਾਂਈ ਹੀ ਜਾਣੇ। ਖ਼ੈਰ, ਘਟਨਾ ਹੈ ਕਿ ਦਸਮੇਸ਼ ਜੀ ਮਾਧੋ ਦਾਸ ਦੇ ਡੇਰੇ 'ਤੇ ਗਏ। ਇਥੇ ਬੜਾ ਪ੍ਰਸਿੱਧ ਸੀ ਕਿ ਪਹਿਲਾਂ ਉਹ ਪਲੰਘ 'ਤੇ ਬਿਠਾ ਕੇ ਫਿਰ ਕਰਾਮਾਤੀ ਤਾਕਤ ਨਾਲ ਐਸਾ ਪਟਕਾ ਕੇ ਮਾਰਦਾ ਸੀ ਜਿਸ ਨਾਲ ਆਏ ਹੋਏ ਲਈ ਕੇਵਲ ਇਕ ਹੀ ਰਸਤਾ ਬਚਦਾ ਸੀ ਕਿ ਉਹ ਮਾਧੋ ਦਾਸ ਦੀ ਈਨ ਕਬੂਲ ਕਰ ਲਵੇ। ਐਸਾ ਕਈ ਵਾਰੀ ਹੋ ਚੁੱਕਾ ਸੀ। ਸਾਰੇ ਇਲਾਕੇ ਵਿੱਚ ਚਰਚਾ ਸੀ। ਜਦੋਂ ਸਤਿਗੁਰੂ ਜੀ ਆਏ ਤਾਂ ਉਨ੍ਹਾਂ ਨੂੰ ਤਖ਼ਤ 'ਤੇ ਬਿਠਾਇਆ ਨਹੀਂ ਬਲਕਿ ਉਹ ਆਪ ਹੀ ਬੈਠ ਗਏ। ਚੇਲਿਆਂ ਨੇ ਜ਼ੋਰ ਲਾਇਆ ਪਰ ਸਭ ਕੁਝ ਬੇਕਾਰ ਹੋ ਗਿਆ। ਫਿਰ ਮਾਧੋ ਦਾਸ ਕੋਲ ਸੁਨੇਹਾ ਭੇਜਿਆ। ਉਸ ਨੇ ਵੀ ਉਥੋਂ ਹੀ ਕਈ ਪੀਰਾਂ ਫ਼ਕੀਰਾਂ ਤੇ ਮੰਤ੍ਰਾਂ ਆਦਿਕ ਦਾ ਸਹਾਰਾ ਲਿਆ ਪਰ ਸਭ ਕੁਝ ਬੇਅਰਥ ਸੀ। ਇਹ ਤਾਂ ਮਾਲਿਕ ਹੀ ਉਹ ਹੈ ਜਿਸ

ਨੇ ਆਪ ਤਾਂ ਕੀ ਬਲਕਿ ਸਮੁੱਚੀ ਮਨੁੱਖਤਾ ਨੂੰ *ਨਮੋ ਮੰਤ੍ਰ ਮੰਤ੍ਰੰ* ਦਾ ਜਾਪ ਦਿੱਤਾ ਹੋਇਆ ਹੈ। ਫਿਰ ਉਸ ਉੱਤੇ ਛੋਟੇ-ਮੋਟੇ ਜੰਤਰ ਮੰਤਰ ਕਿਵੇਂ ਅਸਰ ਪਾ ਸਕਦੇ ਸਨ। ਆਖ਼ਿਰ ਮਾਧੋ ਦਾਸ ਜਿਹੜਾ ਸਭ ਦਾ ਤਖ਼ਤ ਉਲਟਾ ਦਿੰਦਾ ਸੀ, ਅੱਜ ਗੁਰੂ ਜੀ ਦੇ ਦਰਸ਼ਨ ਕਰਕੇ ਆਪਣੇ ਹੀ ਦਿਲ ਦਾ ਤਖ਼ਤ ਉਲਟਾ ਬੈਠਾ। ਜਿਹੜਾ ਹਰ ਕਰਾਮਾਤੀ ਨੂੰ ਆਪਣਾ ਸੇਵਕ ਬਣਾ ਲੈਂਦਾ ਸੀ, ਅੱਜ ਉਹ ਖ਼ੁਦ ਸਤਿਗੁਰੂ ਜੀ ਦਾ ਸੇਵਕ ਬਣਨ ਲਈ ਤਰਲੇ ਕਰ ਰਿਹਾ ਸੀ। ਬਖ਼ਸ਼ੰਦ ਪਾਤਿਸ਼ਾਹ ਜੀ ਨੇ ਬਖ਼ਸ਼ ਕੇ ਫਿਰ ਅਜਿਹੇ ਮੰਤਰ ਦਾ ਜਾਪ ਜਪਾਇਆ ਕਿ ਜਿਹੜਾ ਮਿਰਗਣੀ ਦੇ ਬੱਚਿਆਂ ਨੂੰ ਹਲਾਕ ਹੋਏ ਦੇਖ ਕੇ ਬੈਰਾਗੀ ਬਣ ਗਿਆ ਸੀ, ਅੱਜ ਉਹੋ ਹੀ ਅਜਿਹਾ ਸੂਰਮਾ ਬਣ ਗਿਆ ਜਿਸ ਨੂੰ ਇਤਿਹਾਸ ਝੁਕ ਝੁਕ ਸਲਾਮਾਂ ਕਰਦਾ ਹੈ। ਕੀ ਸਾਨੂੰ ਹਾਲੇ ਵੀ ਗੁਰਮੰਤ੍ਰ 'ਤੇ ਭਰੋਸਾ ਨਹੀਂ? ਅਖ਼ੀਰ ਵਿੱਚ ਦਾਸ ਕੁਝ ਕੁ ਗੁਰੂ ਬਚਨ ਲਿਖ ਕੇ ਬੇਨਤੀ ਕਰਦਾ ਹੈ ਕਿ ਭਾਈ, ਆਮ ਬੰਦਿਆਂ ਦੀਆਂ ਗੱਲਾਂ 'ਤੇ ਤਾਂ ਅਸੀਂ ਭਰੋਸਾ ਕਰ ਲੈਂਦੇ ਹਾਂ ਪਰ ਸਤਿਗੁਰੂ ਜੀ ਦੇ ਬਚਨਾਂ 'ਤੇ ਸਾਨੂੰ ਕਿਉਂ ਭਰੋਸਾ ਜਾਂ ਵਿਸ਼ਵਾਸ ਨਹੀਂ ਆਉਂਦਾ। ਦੇਖੋ! ਦੁੱਖਾਂ ਦਰਦਾਂ ਤੋਂ ਛੁਟਕਾਰੇ ਲਈ, ਸਾਰੇ ਕਾਰਜਾਂ ਦੀ ਸਿਧੀ ਲਈ, ਲੋਕ ਪ੍ਰਲੋਕ ਸੁਹੇਲਾ ਕਰਨ ਲਈ ਸਿਰਫ਼ ਇਕ ਹੀ ਰਸਤਾ ਮੇਰੇ ਪਾਤਿਸ਼ਾਹ ਜੀ ਨੇ ਰੱਬੀ ਭਗਤੀ ਦਾ ਦਰਸਾਇਆ ਹੈ। ਫਿਰ ਉਸ ਰਾਹ ਦੇ ਪਾਂਧੀ ਬਣ ਕੇ ਆਉ ਆਪਾ ਸੁਧਾਰ ਕੇ ਅੱਜ ਨਰਕ ਬਣ ਰਹੇ ਸੰਸਾਰ ਨੂੰ ਬੇਗਮ ਪੁਰਾ ਸਹਰ ਕੋ ਨਾਉ ਬਣਾ ਦਈਏ ਜੀ। ਕੁਝ ਕੁ ਗੁਰ-ਬਚਨ ਹਨ। ਹੋਰ ਪਾਠਕ ਜੀ ਆਪ ਵੀ ਲੱਭ ਸਕਦੇ ਹਨ।

*ਨਾਨਕੁ ਕਹਤੋ ਇਹੁ ਬੀਚਾਰਾ ਜਿ ਕਮਾਵੈ ਸੁ ਪਾਰ ਗਰਾਮੀ॥*
*ਗੁਰੁ ਸੇਵਹੁ ਅਰੁ ਨਾਮੁ ਧਿਆਵਹੁ, ਤਿਆਗਹੁ ਮਨਹੁ ਗੁਮਾਨੀ॥*

*(੨੧੬)*

*ਜਿਨਿ ਹਰਿ ਧਿਆਇਆ ਤਿਸ ਨੋ ਸਰਬ ਕਲਿਆਣ ਹੋਏ।*
*ਨਿਤ ਸੰਤ ਜਨਾ ਕੀ ਸੰਗਤਿ ਜਾਇ ਬਹੀਐ ਮੁਹੁ ਜੋੜੀਐ॥*
*ਸਭਿ ਦੁਖ ਭੁਖ ਰੋਗ ਗਏ ਹਰਿ ਸੇਵਕ ਕੇ, ਸਭ ਜਨ ਕੇ ਬੰਧਨ ਤੋੜੀਐ॥*

*(੫੫੦)*

*ਹਰਿ ਜਨ ਸਿਮਰਹੁ ਹਿਰਦੈ ਰਾਮ॥*
*ਹਰਿ ਜਨ ਕਉ ਅਪਦਾ ਨਿਕਟਿ ਨ ਆਵੈ, ਪੂਰਨ ਦਾਸ ਕੇ ਕਾਮ॥*

*(੭੦੨)*

*ਹਰਿ ਨਾਮ ਹਮਾਰੀ ਸੰਗਤਿ ਅਤਿ ਪਿਆਰੀ, ਹਰਿ ਨਾਮ ਕੁਲ ਹਰਿ ਨਾਮ ਪਰਵਾਰਾ॥*

*ਜਨ ਨਾਨਕ ਕੰਉ ਹਰਿ ਨਾਮੁ ਹਰਿ ਗੁਰਿ ਦੀਆ ਹਰਿ ਹਲਤਿ ਪਲਤਿ ਸਦਾ ਕਰੇ ਨਿਸਤਾਰਾ॥* (੫੯੨)

ਸੋ ਪਿਆਰ ਵਾਲਿਉ! ਗੁਰ ਮੰਤਰ ਤੋਂ ਬਿਨਾਂ ਵੀ ਨਹੀਂ ਰਹਿਣਾ। *ਗੁਰੂ* ਧਾਰਨ ਕਰਨਾ ਹੈ। ਜਨਮ ਸਵਾਰਨ ਲਈ ਅਰਦਾਸ ਕਰਨੀ ਹੈ, ਕਿਉਂਕਿ *ਗੁਰ ਮੰਤ੍ਰ ਹੀਣ ਜੋ ਪ੍ਰਾਣੀ॥ ਧ੍ਰਿਗੰਤ ਜਨਮ ਭ੍ਰਸਟਣ॥ (੧੩੫੬)*

ਇਸ ਲਈ *"ਕਲਿਜੁਗੁ ਬਾਬੇ ਤਾਰਿਆ ਸਤਿਨਾਮੁ ਪੜ੍ਹਿ ਮੰਤ੍ਰੁ ਸੁਣਾਇਆ॥"* (ਵਾਰ ੧, ਪਉੜੀ ੨੩)

ਜਿਹੜੇ ਮੰਤਰ ਨਾਲ ਸਤਿਗੁਰੂ ਜੀ ਨੇ ਅਨੇਕਾਂ ਦਾ ਪਾਰ ਉਤਾਰਾ ਕੀਤਾ ਸੀ ਫਿਰ ਆਪਾਂ ਵੀ ਉਸ ਹੀ ਨਾਮ ਦਾ ਸਹਾਰਾ ਲੈ ਕੇ ਪਾਰ ਹੋ ਸਕਦੇ ਹਾਂ। ਹੈਰਾਨੀ ਦੀ ਬਾਤ ਹੈ ਕਿ ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਦੀ ਸਭ ਤੋਂ ਪਹਿਲੀ ਪਉੜੀ ਦੀ ਵੀ ਸਭ ਤੋਂ ਪਹਿਲੀ ਪੰਕਤੀ ਭਾਵ ਕਲਮ ਚੁੱਕਦਿਆਂ ਹੀ ਜਿਹੜਾ ਪਹਿਲਾ ਬਚਨ ਲਿਖਿਆ, ਉਹ ਬਚਨ ਸੀ :

*"ਨਮਸਕਾਰੁ ਗੁਰਦੇਵ ਕੋ ਸਤਿ ਨਾਮ ਜਿਸੁ ਮੰਤ੍ਰੁ ਸੁਣਾਇਆ॥*
*ਭਵਜਲ ਵਿਚੋਂ ਕਢਿ ਕੈ ਮੁਕਤਿ ਪਦਾਰਥਿ ਮਾਹਿ ਸਮਾਇਆ॥*

ਭਾਈ ਗੁਰਦਾਸ ਜੀ ਨੇ ਸਤਿਨਾਮ ਦਾ ਮੰਤ੍ਰ ਸੁਣਾ ਕੇ, ਜਨਮ ਮਰਨ ਵਿੱਚੋਂ ਇਹ ਜਗ ਬਪੁੜੇ ਨੂੰ ਮੁਕਤੀ ਦਾ ਸੱਚਾ ਤੇ ਸੁੱਚਾ ਰਾਹ ਦਿਖਾਉਣ ਵਾਲੇ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਹੀ ਅੱਗੇ ਵਾਰਾਂ ਦਾ ਅਰੰਭ ਕੀਤਾ ਹੈ।

ਮੁਕਤਸਰ ਸਾਹਿਬ ਦੀ ਜੰਗ ਮਗਰੋਂ ਜਦੋਂ ਦਸਮੇਸ਼ ਪਿਤਾ ਜੀ ਫ਼ਿਰੋਜ਼ਪੁਰ ਅਤੇ ਵਜੀਦਾਬਾਦ ਆਦਿਕ ਨਗਰਾਂ ਵਿੱਚੋਂ ਵਿਚਰਦਿਆਂ ਥੇਹੜੀ ਨਗਰ ਵਿਖੇ ਆਏ, ਤਾਂ ਇਧਰਲੇ ਇਲਾਕੇ ਵਿੱਚ ਇਕ ਸਾਧ ਦੀ ਬੜੀ ਚਰਚਾ ਸੀ। ਚਰਚਾ ਦਾ ਕਾਰਨ ਇਸ ਨੇ ਕੁਝ ਗਾਵਾਂ ਰੱਖੀਆਂ ਹੋਈਆਂ ਸਨ। ਗਾਵਾਂ ਦੇ ਬੱਚੇ (ਵੱਛੇ) ਵੀ ਸਨ। ਇਸ ਨੇ ਸਾਰਿਆਂ ਨੂੰ ਇਕੱਠੇ ਹੀ ਚਰਨ ਵਾਸਤੇ ਭੇਜ ਦੇਣਾ। ਆਮ ਕਰਕੇ ਵੱਛਾ ਆਪਣੀ ਮਾਂ ਕੋਲ ਦੁੱਧ ਪੀਣ ਚਲਾ ਜਾਂਦਾ ਹੈ ਤੇ ਗਾਂ ਵੀ ਬੜੇ ਪਿਆਰ ਨਾਲ ਇਹ ਦਾਤ ਆਪਣੇ ਬੱਚੇ ਨੂੰ ਸੌਂਪ ਦਿੰਦੀ ਹੈ। ਇਸ ਫ਼ਕੀਰ ਦੀ ਇਹ ਚਰਚਾ ਸੀ ਕਿ ਇਹ ਬਿਨਾਂ ਕਿਸੇ ਚਰਾਵੇ ਦੇ, ਗਾਂ ਆਪਣੇ ਵੱਛੇ ਨੂੰ ਦੁੱਧ ਨਹੀਂ ਪੀਣ ਦਿੰਦੀ ਸੀ। ਸਤਿਗੁਰੂ ਜੀ ਨੇ ਜਾ ਕੇ ਸਮਝਾਇਆ ਕਿ ਭਲਿਆ, ਇਤਨਾ ਕੀਮਤੀ ਜਾਮਾ ਪਾ ਕੇ, ਫਿਰ ਇਤਨਾ ਕੀਮਤੀ ਰੱਬ ਜੀ ਦਾ ਨਾਮ ਜਪ ਕੇ ਪਰ ਕਿੰਨੇ ਛੋਟੇ-ਛੋਟੇ ਕੰਮ ਕਰਕੇ ਕੇਵਲ ਲੋਕ ਪਚਾਰਾ ਹੀ ਕਰ ਰਿਹਾ ਹੈਂ। ਇਹੋ ਜਿਹੇ ਕਰਮ ਪਰਮੇਸ਼ਰ ਜੀ ਦੇ ਦਰ 'ਤੇ ਕਬੂਲ ਨਹੀਂ

ਹੁੰਦੇ। ਸਾਧ ਦੀ ਸਾਰੀ ਤਾਕਤ ਸਾਹਿਬ ਜੀ ਨੇ ਉਸ ਦੇ ਸਿਰ 'ਤੇ ਆਪਣਾ ਤੀਰ ਛੁਹਾ ਕੇ ਖਿੱਚ ਲਈ ਸੀ ਕਿਉਂਕਿ ਹਜ਼ੂਰ ਕੋਲ ਤਾਂ ਮੰਤ੍ਰ ਹੀ ਸਭ ਤੋਂ ਵੱਡਾ ਸੀ।

*"ਨਾਨਕ ਨਾਮੁ ਅਰਾਧਿ ਸਭਨਾ ਤੇ ਵਡਾ ਸਭ ਨਾਵੈ ਅਗੈ ਆਣਿ ਨਿਵਾਏ॥"* *(੮੯)*

ਗੁਰ ਬਿਲਾਸ ਪਾਤਿਸ਼ਾਹੀ ਛੇਵੀਂ ਦੇ ਕਰਤਾ ਨੇ ਛੇਵੇਂ ਅਧਿਆਇ ਵਿੱਚ ਹੀ ਇਕ ਬਚਨ ਬਹੁਤ ਪਿਆਰਾ ਕੀਤਾ ਹੈ ਕਿ ਸਿੱਖ ਅਸਲ ਵਿੱਚ ਸਾਰੇ ਕਰਮ-ਕਾਂਡ ਤਿਆਗ ਕੇ, ਪ੍ਰਮੇਸ਼ਰ ਜੀ 'ਤੇ ਭਰੋਸਾ ਕਰਕੇ ਅਰਦਾਸ ਨੂੰ ਹੀ ਹਰ ਮੁਸ਼ਕਲ ਦਾ ਹੱਲ ਮੰਨਦੇ ਹਨ।

*"ਸਿਖ ਅਨਿੰਨ ਪੰਡਿਤ ਦਿਖ ਐਸੇ॥*
*ਗ੍ਰਿਹ ਥਿਤਿ ਵਾਰ ਜਾਨਹਿ ਨਹਿ ਕੈਸੇ॥*
*ਏਕ ਭਰੋਸਾ ਪ੍ਰਭ ਕਾ ਪਾਏ॥*
*ਤਿਆਗ ਲਗਨ ਅਰਦਾਸ ਕਰਾਏ॥*

ਤਾਂ ਫਿਰ ਆਪਾਂ ਵੀ ਮਨ ਚਿਤੋਂ ਐਸੇ ਨਾਮ ਲਈ ਅਰਦਾਸ ਕਰੀਏ ਕਿ

*"ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ॥*
*ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ॥"* *(੭੬੨)*

# ਦਾਦੀ ਮਾਂ ਦੀ ਸਿੱਖਿਆ
# ਅਤੇ
# ਠੰਡੇ ਬੁਰਜ ਦੀਆਂ ਰਾਤਾਂ

ਧੰਨ ਦਸਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦੇ ਅਤੇ ਚਾਰੇ ਹੀ ਸ਼ਹੀਦ ਹਨ। ਦੋ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਜੀ ਚਮਕੌਰ ਸਾਹਿਬ ਦੀ ਧਰਤੀ 'ਤੇ ਲੜ ਕੇ ਸ਼ਹੀਦ ਹੋਏ। ਛੋਟੇ ਸਾਹਿਬਜ਼ਾਦੇ ਬਾਬਾ ਜੋਰਾਵਰ ਸਿੰਘ ਅਤੇ ਫਤਹਿ ਸਿੰਘ ਜੀ ਖੜ੍ਹ ਕੇ ਸ਼ਹੀਦ ਹੋਏ। ਜਿਤਨਾ ਲੜ ਕੇ ਸ਼ਹੀਦ ਹੋਣਾ ਔਖਾ ਹੈ ਉਤਨਾ ਹੀ ਖੜ੍ਹ ਕੇ ਸ਼ਹੀਦ ਹੋਣਾ ਔਖਾ ਹੈ। ਖੜ੍ਹਨ ਦਾ ਅਰਥ ਹੈ ਆਪਣੇ ਅਕੀਦੇ ਅਤੇ ਸਿਧਾਂਤਾਂ 'ਤੇ ਅਡੋਲ ਰਹਿਣਾ। ਸੰਸਾਰ ਵਿੱਚ ਅਨੇਕਾਂ ਦੁੱਖਾਂ-ਸੁੱਖਾਂ ਦੇ ਝੱਖੜ ਵੱਡੇ-ਵੱਡੇ ਸੂਰਮਿਆਂ, ਅਕਲਾਂ ਵਾਲਿਆਂ ਅਤੇ ਅਨੇਕਾਂ ਪੱਖਾਂ ਤੋਂ ਧਨੀ ਲੋਕਾਂ ਦੇ ਵੀ ਪੈਰ ਉਖਾੜ ਦਿੰਦਾ ਹੈ ਪਰ ਆਪਮੁਹਾਰੇ ਹੀ ਇਨ੍ਹਾਂ ਨਿੱਕੀਆਂ ਜਿੰਦਾਂ ਦੇ ਮੁਬਾਰਿਕ ਕਦਮ 'ਤੇ ਸਿਰ ਝੁਕ ਜਾਂਦਾ ਹੈ, ਜਿਨ੍ਹਾਂ ਨੂੰ ਆਪਣੇ ਅਕੀਦੇ 'ਤੇ ਖੜ੍ਹਿਆਂ ਨੂੰ ਨਾ ਤਾਂ ਅਨੰਦਗੜ੍ਹ ਅੰਦਰ ਭੁੱਖ ਹੀ ਡੁਲਾ ਸਕੀ, ਨਾ ਹੀ ਸਰਸਾ ਦੀ ਨਦੀ ਹੀ ਡੁਲਾ ਸਕੀ, ਨਾ ਹੀ ਗੰਗੂ ਬ੍ਰਾਹਮਣ ਦਾ ਕਹਿਰ ਡੁਲਾ ਸਕਿਆ, ਨਾ ਹੀ ਕਹਿਰਾਂ ਦੀ ਸਰਦੀ ਡੁਲਾ ਸਕੀ, ਨਾ ਹੀ ਪਰਿਵਾਰ, ਮਾਤਾ-ਪਿਤਾ, ਭਰਾ ਅਤੇ ਘਰ ਬਾਰ, ਨਾ ਹੀ ਅਨੇਕਾਂ ਦੁੱਖਾਂ ਦੀ ਹਨੇਰੀ ਡੁਲਾ ਸਕੀ, ਸਭ ਤੋਂ ਅਖ਼ੀਰ ਦੀ ਪ੍ਰੀਖਿਆ ਸੂਬੇ ਦੀ ਕਚਹਿਰੀ ਵਿੱਚ ਲੋਭ ਲਾਲਚ ਜਾਂ ਮੌਤ ਦੀ ਸਜ਼ਾ ਨਾ ਡੁਲਾ ਸਕੀ। ਆਖ਼ਿਰਕਾਰ ਕਿਹੜੀ ਅਜਿਹੀ ਤਾਕਤ ਹੈ ਜਿਹੜੀ ਉਨ੍ਹਾਂ ਨੂੰ ਅਡੋਲ ਖੜ੍ਹੇ ਰੱਖਦੀ ਰਹੀ ਹੈ। ਆਉ ਸ਼ਰਧਾ ਦਾ ਦੀਪਕ ਲੈ ਕੇ ਇਤਿਹਾਸ ਦੇ ਇਸ ਹਨੇਰੇ ਪੱਖ ਨੂੰ ਫਰੋਲ ਕੇ ਦੇਖੀਏ, ਜਿਸ ਨਾਲ ਸਮਝ ਆ ਸਕੇ ਕਿ ਜਿੰਦਾਂ ਛੋਟੀਆਂ ਪਰ ਸਾਕੇ ਵੱਡੇ ਦੇ ਪਿੱਛੇ ਕਿੱਡਾ ਵੱਡਾ ਸਹਾਰਾ ਹੋਵੇਗਾ।

ਅਨੰਦ ਦੀ ਪੁਰੀ ਨੂੰ ਛੱਡਣ ਮਗਰੋਂ ਸਰਸਾ ਪਾਰ ਕਰਕੇ ਛੋਟੇ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਜੀ ਗੰਗੂ ਰਸੋਈਏ ਨਾਲ ਸਹੇੜੀ ਨਗਰ ਆ ਗਏ। ਮਾਇਆ ਦੀ ਥੈਲੀ ਨੇ ਬੁੱਧ ਐਸੀ ਮੈਲੀ ਕਰ ਦਿੱਤੀ ਕਿ ਗੰਗੂ ਨੇ ਸਾਹਿਬਜ਼ਾਦੇ

ਤੇ ਮਾਤਾ ਗੁਜਰੀ ਜੀ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ। ਜ਼ਾਲਮਾਂ ਨੇ ਠੰਡੇ ਬੁਰਜ ਵਿੱਚ ਕੈਦ ਕਰ ਦਿੱਤੇ। ਠੰਡੇ ਬੁਰਜ ਵਿੱਚ ਦੋ ਰਾਤਾਂ ਬਿਤਾਈਆਂ ਇਤਿਹਾਸ ਆਖਦਾ ਹੈ।

ਠੰਡੇ ਬੁਰਜ ਨੇ ਇਤਨੀ ਠੰਡ ਪੋਹ ਦੇ ਮਹੀਨੇ ਵਿੱਚ ਵਰਤਾਈ ਕਿ ਮਾਨੋ ਪ੍ਰਣ ਹੀ ਕਰ ਲਿਆ ਹੋਵੇ ਕਿ ਮੈਂ ਇਨ੍ਹਾਂ ਬੱਚਿਆਂ ਨੂੰ ਧਰਮ ਤੋਂ ਡੁਲਾ ਦਿਆਂਗਾ ਪਰ ਦੂਜੇ ਪਾਸੇ ਦਾਦੀ ਮਾਂ ਦਾ ਪ੍ਰਣ ਸੀ ਕਿ ਠੰਡੇ ਬੁਰਜ ਤੂੰ ਜ਼ੋਰ ਲਾ ਲੈ ਪਰ ਇਹ ਬੱਚੇ ਅਡੋਲ ਹੀ ਖੜ੍ਹੇ ਰਹਿਣਗੇ, ਕਿਉਂਕਿ ਤੇਰੇ ਕੋਲ ਕੇਵਲ ਸਰੀਰ ਨੂੰ ਠੰਡਾ ਕਰਨ ਦੀ ਤਾਕਤ ਹੈ ਪਰ ਮੇਰੇ ਕੋਲ ਖ਼ੂਨ ਗਰਮ ਕਰਨ ਦੀ ਤਾਕਤ ਹੈ। ਸ਼ਹਾਦਤਾਂ ਵਾਸਤੇ ਸਰੀਰ ਗਰਮ ਦੀ ਲੋੜ ਨਹੀਂ ਬਲਕਿ ਖ਼ੂਨ ਗਰਮ ਦੀ ਜ਼ਰੂਰਤ ਹੁੰਦੀ ਹੈ। ਸਰੀਰ ਤਾਂ ਗਰਮ ਨਿੱਘ ਵਿੱਚ ਵੀ ਹੋਣ ਪਰ ਖ਼ੂਨ ਠੰਡਾ ਹੋ ਜਾਵੇ ਤਾਂ ਵੱਡੇ-ਵੱਡੇ ਸੂਰਮੇ ਵੀ ਧਰਮ ਹਾਰ ਜਾਂਦੇ ਹਨ।

ਪਹਿਲੀ ਰਾਤ, ਕਹਿਰਾਂ ਦੀ ਠੰਡ ਵਿੱਚ ਠੰਡੇ ਬੁਰਜ ਵਿੱਚ ਕੋਈ ਵੱਡਾ ਕੱਪੜਾ, ਕੋਈ ਨਿੱਘ ਦਾ ਸਹਾਰਾ ਨਹੀਂ ਪਰ ਦਾਦੀ ਮਾਂ ਨੇ ਦੋਨਾਂ ਪੋਤਰਿਆਂ ਨੂੰ ਗੋਦ ਵਿੱਚ ਬਿਠਾ ਕੇ ਆਖਿਆ ਕਿ ਆਉ ਤੁਹਾਨੂੰ ਨਿੱਘ ਦੇਵਾਂ। ਇਹ ਨਿੱਘ ਕਿਸੇ ਕੱਪੜੇ, ਕਿਸੇ ਅੱਗ ਜਾਂ ਹੋਰ ਕਿਸੇ ਸਾਧਨ ਦਾ ਨਹੀਂ, ਇਹ ਨਿੱਘ ਹੈ ਧੰਨ ਗੁਰੂ ਅਰਜਨ ਸਾਹਿਬ ਜੀ ਦੀ ਤੱਤੀ ਤਵੀ ਦਾ, ਇਹ ਨਿੱਘ ਹੈ ਉੱਬਲਦੀ ਦੇਗ ਦਾ, ਇਹ ਨਿੱਘ ਹੈ ਤਪਦੀ ਰੇਤ ਦਾ। ਸਾਰੀ ਰਾਤ ਦਾਦੀ ਮਾਂ ਨੇ ਬੱਚਿਆਂ ਦਾ ਧਿਆਨ ਧੰਨ ਗੁਰੂ ਅਰਜਨ ਸਾਹਿਬ ਜੀ ਦੀ ਸ਼ਹਾਦਤ ਦੀ ਸਾਖੀ ਸੁਣਾਉਂਦਿਆਂ ਉਨ੍ਹਾਂ ਦਾ ਖ਼ੂਨ ਅਜਿਹਾ ਨਿੱਘਾ ਰੱਖਿਆ ਕਿ ਬੱਚਿਆਂ ਨੇ ਸੂਬੇ ਵਜ਼ੀਰ ਖ਼ਾਂ ਦੀ ਕਚਹਿਰੀ ਵਿੱਚ ਜਾ ਕੇ ਗੱਜ ਕੇ ਫਤਹਿ ਬੁਲਾ ਕੇ ਫਿਰ ਹਰ ਸਵਾਲ ਦਾ ਜਵਾਬ ਦਲੇਰੀ ਨਾਲ ਦਿੱਤਾ। ਮੌਤ ਤੋਂ ਡਰਾਉਣ ਵਾਲਿਆਂ ਨੂੰ ਸਪੱਸ਼ਟ ਕਰ ਦਿੱਤਾ ਕਿ—

*ਫ਼ੌਜੋਂ ਪੇ ਨਾਜ਼ ਇਨੇਂ, ਉਨੇਂ ਦੇਵੀ ਕਾ ਮਾਨ ਹੈ।*
*ਆਸ਼ਿਕ ਹੈਂ ਹਮ ਖ਼ੁਦਾ ਕੇ, ਹਥੇਲੀ ਪੇ ਜਾਨ ਹੈ।* *(ਅੱਲਾ ਯਾਰ ਖ਼ਾਂ)*

ਸਾਰੀ ਦਿਹਾੜੀ ਵਿੱਚ ਸੂਬੇ ਦੀ ਕਚਹਿਰੀ ਦਾ ਤੇਜ ਪ੍ਰਤਾਪ ਭਾਵੇਂ ਠੰਡਾ ਹੋ ਗਿਆ, ਪਰ ਸਾਹਿਬਜ਼ਾਦਿਆਂ ਦਾ ਤੇਜ਼ ਪ੍ਰਤਾਪ ਉਸੇ ਤਰ੍ਹਾਂ ਹੀ ਤਪ ਰਿਹਾ ਸੀ। ਬੱਚੇ ਫਿਰ ਸ਼ਾਮ ਨੂੰ ਠੰਡੇ ਬੁਰਜ ਵਿੱਚ ਮਾਤਾ ਗੁਜਰੀ ਜੀ ਦੀ ਗੋਦ ਵਿੱਚ ਆ ਗਏ। ਅੱਜ ਫਿਰ ਉਸ ਖ਼ੂਨ ਨੂੰ ਠੰਡੇ ਬੁਰਜ ਦੀ ਠੰਡ ਅਤੇ ਸੂਬੇ ਦੀ ਕਚਹਿਰੀ ਲਈ ਗਰਮ ਕਰਨਾ ਸੀ। ਅੱਜ ਫਿਰ ਦਾਦੀ ਮਾਂ ਨੇ ਬੱਚਿਆਂ ਨੂੰ ਸਿੱਖਿਆ ਦਾ ਨਿੱਘ ਦੇਣਾ ਸੀ ਤਾਂ ਮਾਤਾ ਜੀ ਨੇ ਆਖਿਆ ਕਿ ਪੁੱਤਰੋ! ਅੱਜ

ਧਿਆਨ ਵਿੱਚ ਲੈ ਕੇ ਆਉ ਭਾਈ ਸਤੀ ਦਾਸ ਦੀ ਤਸਵੀਰ ਜਿਨ੍ਹਾਂ ਦੇ ਸਰੀਰ 'ਤੇ ਰੂੰ ਬੰਨ੍ਹ ਕੇ ਤੁਹਾਡੇ ਦਾਦਾ ਜੀ ਦੇ ਨਾਲ ਅੱਗ ਨਾਲ ਹੀ ਸ਼ਹੀਦ ਕੀਤਾ ਸੀ। ਅੱਜ ਆਪਾਂ ਸਤੀ ਦਾਸ ਦੀ ਸ਼ਹਾਦਤ ਦਾ ਨਿੱਘ ਲੈਂਦੇ ਹਾਂ। ਸਾਰੀ ਵਾਰਤਾ ਨਾਲ ਅੱਧੀ ਰਾਤ ਗੁਜ਼ਰ ਗਈ ਪਰ ਬਾਕੀ ਅੱਧੀ ਰਾਤ ਲਈ ਨਿੱਘ ਵਾਸਤੇ ਮਾਤਾ ਜੀ ਨੇ ਭਾਈ ਦਿਆਲਾ ਜੀ ਦਾ ਉਬਲਦੀ ਦੇਗ ਦੀ ਸ਼ਹਾਦਤ ਦਾ ਸਾਰਾ ਸਬਕ ਪੜ੍ਹਾਇਆ। ਅੱਜ ਫਿਰ ਸਰੀਰ ਭਾਵੇਂ ਠੰਡੇ ਸਨ ਪਰ ਖ਼ੂਨ ਸੂਰਮਿਆਂ ਵਾਂਗ ਅਤਿ ਦਾ ਗਰਮ ਠਾਠਾਂ ਮਾਰ ਰਿਹਾ ਸੀ। ਫਿਰ ਸੂਬੇ ਦੀ ਕਚਹਿਰੀ ਵਿੱਚ ਜਾ ਕੇ ਅਜਿਹੀ ਨਿਡਰਤਾ ਨਾਲ ਜਵਾਬ ਦਿੱਤੇ ਕਿ ਜ਼ਾਲਮਾਂ ਦੀਆਂ ਅੱਖਾਂ ਹੀ ਅੱਡੀਆਂ ਰਹਿ ਗਈਆਂ।

*ਸੱਚ ਕੋ ਮਿਟਾਓਗੇ ਤੋ ਮਿਟੋਗੇ ਜਹਾਨ ਸੇ।*
*ਡਰਤਾ ਨਹੀਂ ਅਕਾਲ ਸ਼ਹਿਨਸ਼ਾਹ ਕੀ ਸ਼ਾਨ ਸੇ।*
*ਉਪਦੇਸ਼ ਅਪਨਾ ਸੁਨ ਲੋ ਜ਼ਰਾ ਦਿਲ ਕੇ ਕਾਨ ਸੇ।*
*ਹਮ ਕਹਿ ਰਹੇ ਹੈਂ ਤੁਮ ਕੋ, ਖ਼ੁਦਾ ਕੀ ਜ਼ੁਬਾਨ ਸੇ।*

*(ਅੱਲਾ ਯਾਰ ਖ਼ਾਂ)*

ਡਰਾਉਣ ਵਾਲੇ ਡਰ ਗਏ। ਹਰ ਹਾਲਤ ਆਪਣੇ ਆਪ ਨੂੰ ਲਾਚਾਰ ਜਾਣ ਕੇ ਕਚਹਿਰੀ ਵਿੱਚ ਬੈਠੇ ਸ਼ੇਰ ਖ਼ਾਂ ਨੂੰ ਆਪਣੇ ਭਰਾਵਾਂ ਦਾ ਬਦਲਾ ਇਨ੍ਹਾਂ ਮਾਸੂਮਾਂ ਪਰ ਸੱਚਾਈ ਦੇ ਬਹਾਦਰਾਂ ਤੋਂ ਲੈਣ ਲਈ ਉਕਸਾਇਆ, ਪਰ ਉਸ ਨੇ ਵੀ ਬਹੁਤ ਹੀ ਦਲੇਰੀ ਨਾਲ ਆਖਿਆ ਕਿ ਮੇਰਾ ਹਿਸਾਬ-ਕਿਤਾਬ ਇਨ੍ਹਾਂ ਦੇ ਪਿਤਾ ਨਾਲ ਹੈ। ਮੈਂ ਇਨ੍ਹਾਂ 'ਤੇ ਕਹਿਰ ਕਰਕੇ ਸੂਰਮਿਆਂ ਦੇ ਇਤਿਹਾਸ ਨੂੰ ਮੈਲਾ ਨਹੀਂ ਕਰਨਾ ਚਾਹੁੰਦਾ।

*ਬਦਲਾ ਹੀ ਲੇਨਾ ਹੋਗਾ ਤੋ ਹਮ ਲੇਂਗੇ ਬਾਪ ਸੇ।*
*ਮਹਿਫ਼ੂਜ਼ ਰਖੇ ਹਮ ਕੋ ਖ਼ੁਦਾ ਐਸੇ ਪਾਪ ਸੇ।* *(ਅੱਲਾ ਯਾਰ ਖ਼ਾਂ)*

ਆਖ਼ਿਰਕਾਰ ਜ਼ਾਲਿਮਾਂ ਨੇ ਇਨ੍ਹਾਂ ਨਿੱਕੀਆਂ ਜਿੰਦਾਂ ਨੂੰ ਨੀਂਹਾਂ ਵਿੱਚ ਜਿੰਦੇ ਜੀਅ ਚਿਣਨ ਦਾ ਹੁਕਮ ਦੇ ਦਿੱਤਾ। ਨੀਂਹਾਂ ਵਿੱਚ ਵੀ ਅਡੋਲ ਖਲੋਤੇ ਮੌਤ ਤੋਂ ਡਰਨ ਦੀ ਬਜਾਇ ਸ਼ੇਰਾਂ ਵਾਂਗ ਗੱਜ ਕੇ ਕਹਿ ਰਹੇ ਸਨ ਕਿ ਸਾਨੂੰ ਮੌਤ ਨਹੀਂ ਮਿਟਾ ਸਕਦੀ ਬਲਕਿ ਅਸੀਂ ਤਾਂ ਅੱਗੇ ਦਾਦੀ ਦੀ ਗੋਦ ਵਿੱਚ ਜਾਂਦੇ ਸਾਂ ਪਰ ਅੱਜ ਦਾਦੇ ਦੀ ਗੋਦ ਵਿੱਚ ਜਾ ਰਹੇ ਹਾਂ।

*ਹਾਥੋਂ ਮੇਂ ਹਾਥ ਡਾਲ ਕਰ ਦੋਨੋਂ ਨੌਨਿਹਾਲ।*
*ਕਹਤੇ ਹੁਏ ਜ਼ੁਬਾਂ ਸੇ ਬੜ੍ਹੇ ਸਤਿ ਸ੍ਰੀ ਅਕਾਲ।*

*ਚਿਹਰੇ ਪੇ ਖ਼ਮ ਕਾ ਨਾਮ ਥਾ ਔਰ ਨਾ ਥਾ ਮਲਾਲ।*
*ਜਾ ਠਹਿਰੇ ਸਰ ਪਿ ਮੌਤ ਕੇ ਫਿਰ ਭੀ ਨ ਥਾ ਖ਼ਯਾਲ।*
*ਸਦ ਸਾਲ ਔਰ ਜੀ ਕੇ ਭੀ ਮਰਨਾ ਜ਼ਰੂਰ ਥਾ॥*
*ਸਰ ਕੌਮ ਸੇ ਬਚਾਨਾ ਯਿ ਗ਼ੈਰਤ ਸੇ ਦੂਰ ਥਾ॥*
*ਹਮਾਰੇ ਬੰਸ ਰੀਤਿ ਇਮ ਆਈ॥*
*ਸੀਸ ਦੇਤਿ ਪਰ ਧਰਮ ਨ ਜਾਈ॥* *(ਸੂਰਜ ਪ੍ਰਕਾਸ਼)*

ਦਾਦੀ ਮਾਂ ਦੀ ਅਜਿਹੀ ਸਿੱਖਿਆ ਨੇ ਪਹਿਲਾਂ ਪੋਤਰਿਆਂ ਦੇ ਧਰਮ ਨੂੰ ਪਾਲਿਆ, ਫਿਰ ਅਖ਼ੀਰ ਅਰਦਾਸ ਕਰਕੇ ਦਾਦੇ ਨੂੰ ਸੰਭਾਲਿਆ। ਅੱਜ ਦੀ ਦਾਦੀ ਵੀ ਅਤੇ ਅੱਜ ਦੇ ਪੋਤਰੇ ਵੀ ਜੇਕਰ ਫਿਰ ਇਸ ਫਿਕੇ ਰਿਸ਼ਤੇ ਨੂੰ ਨੇੜਤਾ ਦੀ ਮਿਠਾਸ ਨਾਲ ਤਾਜ਼ਾ ਕਰਕੇ ਆਪੋ ਆਪਣਾ ਫ਼ਰਜ਼ ਸਮਝ ਲੈਣ ਤਾਂ ਅੱਜ ਕੌਮ ਦਾ ਭਵਿੱਖ ਪਤਿਤ ਨਹੀਂ ਬਲਕਿ ਚੜ੍ਹਦੀ ਕਲਾ ਵਿੱਚ ਨਜ਼ਰ ਆਵੇਗਾ। ਰੱਬ ਅੱਗੇ ਅਰਦਾਸ ਹੈ ਕਿ ਅੱਜ ਫਿਰ ਦਾਦੀ ਅੰਦਰ ਮਾਤਾ ਗੁਜਰੀ ਦੀ ਸਿੱਖਿਆ ਵਸਾ ਕੇ ਪੋਤਰਿਆਂ ਨੂੰ ਧਰਮ ਦੇ ਰਾਹ 'ਤੇ ਤੁਰਨ ਦਾ ਬਲ ਬਖ਼ਸ਼ੇ। ਅੱਜ ਫ਼ਤਹਿਗੜ੍ਹ ਸਾਹਿਬ ਦੀ ਧਰਤੀ ਦੇ ਦੀਦਾਰ ਕਰਿਆਂ ਸਪੱਸ਼ਟ ਸੁਨੇਹਾ ਮਿਲਦਾ ਹੈ ਕਿ ਇਕ ਨਿੱਕੇ ਜਿਹੇ ਫ਼ਤਹਿ ਸਿੰਘ ਨੇ ਵੱਡਾ ਸਾਕਾ ਕਰਕੇ ਐਸੀ ਮੌਤ ਅਤੇ ਜ਼ੁਲਮ 'ਤੇ ਫ਼ਤਹਿ ਪਾਈ ਕਿ ਅੱਜ ਉਸ ਜ਼ਾਲਿਮ ਸੂਬੇ ਦੀ ਕਚਹਿਰੀ ਨੂੰ ਸੰਸਾਰ ਫ਼ਤਿਹਗੜ੍ਹ ਸਾਹਿਬ ਦੇ ਨਾਮ ਨਾਲ ਯਾਦ ਕਰਦਾ ਹੈ। ਸਾਹਿਬਜ਼ਾਦਿਆਂ ਨੇ ਝੁਕਣ ਦੀ ਬਜਾਇ ਐਸਾ ਖੜ੍ਹ ਕੇ ਧਰਮ ਨਿਭਾ ਦਿੱਤਾ ਕਿ ਅੱਜ ਸਾਰਾ ਸੰਸਾਰ ਝੁਕਣ ਲਈ ਆਉਂਦਾ ਹੈ, ਪਰ ਜੇਕਰ ਸਾਹਿਬਜ਼ਾਦੇ ਹੀ ਖੜ੍ਹਨ ਦੀ ਬਜਾਇ ਝੁੱਕ ਜਾਂਦੇ ਤਾਂ ਸ਼ਾਇਦ ਇਥੇ ਕੋਈ ਵੀ ਨਾ ਆਉਂਦਾ। ਸੱਚ ਹੈ ਚਾਰੇ ਸਾਹਿਬਜ਼ਾਦਿਆਂ ਵਿੱਚੋਂ ਦੋ ਲੜ ਕੇ ਸ਼ਹੀਦ ਹੋਏ, ਦੋ ਖੜ ਕੇ ਸ਼ਹੀਦ ਹੋਏ। ਲੜਨ ਵਾਲਿਆਂ ਕੋਲ ਪਿਤਾ ਦਾ ਅਸ਼ੀਰਵਾਦ ਤੇ ਹਥਿਆਰ ਸਨ, ਪਰ ਖੜਨ ਵਾਲਿਆਂ ਕੋਲ ਦਾਦੀ ਮਾਂ ਦੀ ਸਿੱਖਿਆ ਸੀ।

ਠੰਡਾ ਬੁਰਜ ਵੀ ਅੱਜ ਦੱਸਦਾ ਹੈ ਕਿ ਮੈਂ ਵੀ ਅਤਿ ਦਾ ਕਹਿਰ ਕਰਕੇ ਹਾਰ ਗਿਆ ਹਾਂ ਪਰ ਦਾਦੀ ਮਾਂ ਦੀ ਸਿੱਖਿਆ ਜਿੱਤ ਗਈ ਹੈ। ਮੇਰੀ ਕਹਿਰ ਭਰੀ ਠੰਡ ਨਾਲੋਂ ਮਾਤਾ ਗੁਜਰੀ ਦੀ ਸਿੱਖਿਆ ਅਤਿ ਦੀ ਨਿੱਘ ਭਰੀ ਸੀ।

*ਜਾਗੇ ਅਣਖ ਚਮਕੌਰ ਨੂੰ ਵੇਂਹਦਿਆਂ ਹੀ,*
*ਸੁਤਾ ਜਿਥੇ ਅਜੀਤ ਜੁਝਾਰ ਤੇਰਾ।*
*ਢੱਠੇ ਹੋਏ ਦਿਲ ਸਭ ਖਲੋ ਜਾਂਦੇ,*
*ਚਿਟਿਆਂ ਕੰਧਾਂ ਵਿਚੇ ਦੇਖ ਪ੍ਰੀਵਾਰ ਤੇਰਾ।*

# ਮੁਹੌ ਕਿ ਬੋਲਣੁ ਬੋਲੀਐ

ਮਨੁੱਖਾ ਦੇਹੀ ਗੋਬਿੰਦ ਮਿਲਨ ਕੀ ਬਰੀਆ ਹੈ। ਇਸ ਕੀਮਤੀ ਸਮੇਂ ਦਾ ਹਰ ਪੱਖ ਤੋਂ ਲਾਹਾ ਲੈਣ ਲਈ ਸਾਹਿਬ ਸਤਿਗੁਰੂ ਜੀ ਨੇ ਬਹੁਤ ਉਦਾਹਰਣਾਂ ਰਾਹੀਂ ਜੀਵ ਨੂੰ ਸੁਚੇਤ ਕੀਤਾ ਹੈ। ਇਕ ਛੋਟੀ ਜਿਹੀ ਉਦਾਹਰਣ ਰਾਹੀਂ ਸਮਝਣ ਦੀ ਕੋਸ਼ਿਸ਼ ਕਰੀਏ।

ਇਕ ਕਿਰਸਾਣ ਕਿਰਸਾਣੀ ਕਰਦਾ ਹੈ। ਉਹ ਆਪ ਹੀ ਸਾਰੇ ਕੰਮ ਕਰਦਾ ਰਹਿੰਦਾ ਹੈ ਪਰ ਜਦੋਂ ਫ਼ਸਲ ਪੱਕ ਕੇ ਤਿਆਰ ਹੋ ਜਾਵੇ ਤਾਂ ਉਨ੍ਹਾਂ ਦਿਨਾਂ ਵਿੱਚ ਕਿਰਸਾਣ ਆਪਣੇ ਪ੍ਰੀਵਾਰ ਦੇ ਹਰ ਛੋਟੇ ਤੋਂ ਵੱਡੇ ਤੱਕ ਨੂੰ ਕੰਮਾਂ ਵਿੱਚ ਲਾ ਲੈਂਦਾ ਹੈ ਤਾਂ ਕਿ ਚਿਰਾਂ ਤੋਂ ਬੀਜੀ ਫ਼ਸਲ ਨੂੰ, ਹਰ ਦੁੱਖ ਸੁੱਖ ਕੱਟ ਕੇ ਪਾਲੀ ਹੋਈ ਖੇਤੀ ਨੂੰ ਹਰ ਤਰੀਕੇ ਬਚਾ ਕੇ ਮੈਂ ਦਾਣੇ ਘਰ ਲੈ ਆਵਾਂ। ਇਸੇ ਫ਼ਸਲ ਉੱਤੇ ਹੀ ਮੇਰਾ ਸਾਰਾ ਦਾਰੋਮਦਾਰ ਖਲੋਤਾ ਹੈ। ਕਿਸੇ ਵੀ ਆਫ਼ਤ ਤੋਂ ਪਹਿਲਾਂ-ਪਹਿਲਾਂ ਮੈਂ ਹੱਡ ਭੰਨਵੀਂ ਮਿਹਨਤ ਕਰਕੇ ਇਸ ਫ਼ਸਲ ਨੂੰ ਸਾਂਭ ਲਵਾਂ। ਇਨ੍ਹਾਂ ਦਿਨਾਂ ਵਿੱਚ ਕੇਵਲ ਕਿਰਸਾਣ ਦਾ ਪ੍ਰੀਵਾਰ ਹੀ ਨਹੀਂ ਬਲਕਿ ਮਿਹਨਤ ਮਜ਼ਦੂਰੀ ਕਰਨ ਵਾਲੇ ਸਾਰੇ ਦੇ ਸਾਰੇ ਪ੍ਰੀਵਾਰਾਂ ਨੂੰ ਲਾ ਕੇ ਲਾਹਾ ਖੱਟਦੇ ਹਨ ਅਤੇ ਮੁੜ ਸਾਰਾ ਸਾਲ ਇਸ ਖੱਟੇ ਲਾਹੇ ਦਾ ਅਨੰਦ ਲੈਂਦੇ ਹਨ। ਬਿਲਕੁਲ ਇਸੇ ਤਰ੍ਹਾਂ ਜੀਵ ਦੀ ਵੀ ਚਿਰਾਂ ਤੋਂ ਕੀਤੀ ਉਡੀਕ ਮਿਹਨਤ ਹੁਣ ਮਾਨੋਂ ਪੱਕੀ ਫ਼ਸਲ ਵਾਂਗ ਹੈ। ਸਿਆਣੇ ਕਿਰਸਾਣ ਵਾਂਗੂੰ ਗੁਰਮੁਖ ਜਨ ਸਰੀਰ ਦੇ ਸਾਰੇ ਪ੍ਰੀਵਾਰ ਨੂੰ ਹੱਡ ਭੰਨਵੀਂ ਮਿਹਨਤ ਵਿੱਚ ਲਾ ਲੈਂਦੇ ਹਨ। ਅੱਖਾਂ, ਨੱਕ, ਕੰਨ, ਹੱਥ, ਪੈਰ, ਮੂੰਹ, ਸੋਚ ਸਭ ਕੁਝ ਨੂੰ ਆਪੋ ਆਪਣੇ ਫ਼ਰਜ਼ ਦੀ ਪੂਰਤੀ ਕਰਕੇ ਲਾਹਾ ਖੱਟਣ ਲਈ ਪ੍ਰੇਰਨਾ ਹੁੰਦੀ ਹੈ।

*ਉਸਤਤਿ ਮਨ ਮਹਿ ਕਰਿ ਨਿਰੰਕਾਰ॥*
*ਕਰਿ ਮਨ ਮੇਰੇ ਸਤਿ ਬਿਉਹਾਰ॥*
*ਨਿਰਮਲ ਰਸਨਾ ਅੰਮ੍ਰਿਤ ਪੀਉ॥*
*ਸਦਾ ਸੁਹੇਲਾ ਕਰਿ ਲੇਹਿ ਜੀਉ॥*
*ਨੈਨਹੁ ਪੇਖੁ ਠਾਕੁਰ ਕਾ ਰੰਗੁ॥*
*ਸਾਧਸੰਗਿ ਬਿਨਸੈ ਸਭ ਸੰਗੁ॥*
*ਚਰਨ ਚਲਉ ਮਾਰਗਿ ਗੋਬਿੰਦ॥*
*ਮਿਟਹਿ ਪਾਪ ਜਪੀਐ ਹਰਿ ਬਿੰਦ॥*

*ਕਰ ਹਰਿ ਕਰਮ ਸ੍ਰਵਨਿ ਹਰਿ ਕਥਾ॥*

*ਹਰਿ ਦਰਗਹ ਨਾਨਕ ਊਜਲ ਮਥਾ॥* (ਪੰਨਾ ੨੮੧)

ਇਨ੍ਹਾਂ ਵਿੱਚੋਂ ਹੀ ਇਕ ਸਰੀਰਕ ਅੰਗ ਹੈ ਰਸਨਾ ਭਾਵ ਜੀਭ, ਇਸ ਨੂੰ ਵੀ ਰਸਾਂ, ਕਸਾਂ, ਨਿੰਦਾ, ਉਸਤਤਿ ਤੋਂ ਉਪਰਿ ਉੱਠ ਕੇ ਸੱਚੇ ਦੀ ਸਿਫ਼ਤ ਸਲਾਹ ਵਿੱਚ ਲੱਗਣ ਦੀ ਪ੍ਰੇਰਨਾ ਗੁਰਬਾਣੀ ਵਿੱਚੋਂ ਮਿਲਦੀ ਹੈ। ਰਸਨਾ ਕੋਲ ਅਜਿਹੀ ਦੌਲਤ ਹੈ ਕਿ ਇਹ ਗੱਲ ਮੁਕਾ ਵੀ ਸਕਦੀ ਹੈ, ਗੱਲ ਵਿਗਾੜ ਵੀ ਸਕਦੀ ਹੈ ਅਤੇ ਗੱਲ ਵਧਾ ਵੀ ਸਕਦੀ ਹੈ। ਸੰਸਾਰ ਵਿੱਚ ਹਰ ਬੰਦਾ ਗੱਲਾਂ ਕਰਦਾ ਹੈ ਪਰ ਕਿਸੇ ਦੀਆਂ ਸਾਰੀ ਉਮਰ ਦੀਆਂ ਗੱਲਾਂ ਦਾ ਨਿਚੋੜ ਨਿੰਦਾ ਬਣ ਜਾਂਦਾ ਹੈ। ਕਿਸੇ ਦੀਆਂ ਗੱਲਾਂ ਦਾ ਨਿਚੋੜ ਖ਼ੁਸ਼ਾਮਦ ਬਣ ਜਾਂਦਾ ਹੈ। ਕਿਸੇ ਦਾ ਨਿਚੋੜ ਕੂੜ ਬਣ ਜਾਂਦਾ ਹੈ। ਕਿਸੇ ਦੀਆਂ ਗੱਲਾਂ ਕੇਵਲ ਗੱਪਾਂ ਹੀ ਰਹਿ ਜਾਂਦੀਆਂ ਹਨ ਪਰ ਸਭ ਤੋਂ ਚੰਗਾ ਉਹ ਹੈ ਜਿਸ ਦੀਆਂ ਗੱਲਾਂ ਹਰਿ ਨਾਮ ਦੀਆਂ ਗੱਲਾਂ ਬਣ ਜਾਣ, ਕਿਉਂਕਿ ਹੰਕਾਰ ਦੀਆਂ ਜਾਂ ਨਿੰਦਾ ਦੀਆਂ ਗੱਲਾਂ ਨੇ ਹੰਕਾਰੀ ਤੇ ਨਿੰਦਕ ਬਣਾ ਕੇ ਸੱਚੇ ਸਾਈਂ ਤੋਂ ਸਗੋਂ ਪਿੱਠ ਕਰਵਾ ਲਈ ਪਰ ਹਰਿ ਨਾਮ ਦੀ ਗੱਲ ਕਰਨ ਵਾਲੇ ਨੂੰ ਸਾਹਿਬ ਆਖਦੇ ਹਨ ਕਿ

*"ਸਾ ਰਸਨਾ ਧਨੁ ਧਨੁ ਹੈ ਮੇਰੀ ਜਿੰਦੁੜੀਏ ਗੁਣ ਗਾਵਹਿ ਹਰਿ ਪ੍ਰਭ ਕੇਰੇ ਰਾਮ॥"* (੫੪੦)

ਸਿਆਣੇ ਆਖਦੇ ਹਨ ਕਿ ਬੰਦਾ ਬੋਲਣ ਤਾਂ ਬਹੁਤ ਜਲਦੀ ਲੱਗ ਜਾਂਦਾ ਹੈ ਪਰ ਕੀ ਬੋਲਾਂ, ਇਹ ਸਾਰੀ ਜ਼ਿੰਦਗੀ ਨਹੀਂ ਸਿਖ ਪਾਉਂਦਾ। ਗੁਰੂ ਨਾਨਕ ਸਾਹਿਬ ਜੀ ਨੇ ਜਗਿਆਸੂ ਦਾ ਬਚਪਨ ਸਮਝ ਕੇ ਇਸੇ ਲਈ ਪਹਿਲਾਂ ਹੀ ਸਮਝਾ ਦਿੱਤਾ ਕਿ ਪਹਿਲਾਂ ਮਾਲਿਕ ਨੂੰ ਹੀ ਪੁੱਛ ਲੈ ਕਿ ਸਾਹਿਬ ਪਿਤਾ ਜੀ! ਮੈਂ ਕੀ ਬੋਲਾਂ, ਜਿਸ ਨੂੰ ਸੁਣ ਕੇ ਤੁਸੀਂ ਮੇਰੇ ਜੀਵਨ ਦੀ ਕੋਈ ਚੰਗੀ ਮੰਦੀ ਵੀਚਾਰਨ ਦੀ ਥਾਂ ਮੇਰੇ ਨਾਲ ਪਿਆਰ ਕਰਨ ਲੱਗ ਜਾਵੋ।" *'ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥'* ਜਿਥੋਂ ਤੱਕ ਮੈਨੂੰ ਸਮਝ ਲੱਗੀ ਹੈ ਤੁਸੀਂ ਵੀ ਪਿਆਰੇ ਨੂੰ ਪੁੱਛ ਕੇ ਬੋਲੇ ਹੋ, ਇਸੇ ਲਈ ਤਾਂ ਥਾਂ ਪਰ ਥਾਂ ਇਹ ਬਚਨ ਮਿਲਦੇ ਹਨ :

*ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥*

(੭੬੩)

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*

(੭੨੨)

ਮੈਨੂੰ ਵੀ ਦੱਸੋ ਮੈਂ ਕੀ ਬੋਲਾਂ ਕਿ ਮੇਰਾ ਮਾਲਿਕ ਸੁਣ ਕੇ ਮੈਨੂੰ ਪਿਆਰ

ਕਰੇ। ਕਈਆਂ ਨੇ ਕੇਵਲ ਇਕ-ਇਕ ਸ਼ਬਦ ਕਹਿ ਕੇ ਸਾਰੀ ਜ਼ਿੰਦਗੀ ਦੀ ਭਟਕਣਾ ਹੀ ਮੁਕਾ ਲਈ ਪਰ ਕਈ ਅਜਿਹੇ ਵੀ ਹਨ ਜਿਹੜੇ ਸਾਰੀ ਜ਼ਿੰਦਗੀ ਬੋਲਦੇ ਰਹੇ ਪਰ 'ਉਸ ਦਾ ਬੋਲਿਆ ਕਿਸੇ ਨਾ ਭਾਇਆ' ਵਾਂਗ ਹੀ ਹੋ ਗਿਆ।

*ਇਕਿ ਫਿਰਹਿ ਘਨੇਰੇ ਕਰਹਿ ਗਲਾ ਗਲੀ ਕਿਨੈ ਨ ਪਾਇਆ॥*

*(੯੧੯)*

ਤਿਲੰਗ ਰਾਗ ਵਿੱਚ ਧੰਨ ਗੁਰੂ ਨਾਨਕ ਸਾਹਿਬ ਜੀ ਦਾ ਪਾਵਨ ਬਚਨ ਹੈ। ਉਸ ਬਚਨ ਵਿੱਚ ਤਿੰਨ ਵਾਰੀ ਗੱਲਾਂ ਦਾ ਜ਼ਿਕਰ ਆਉਂਦਾ ਹੈ। ਪਹਿਲਾ ਹੈ ਕਿ *"ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ॥"* ਫਿਰ ਦੂਜੀ ਵਾਰੀ *"ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ॥"* ਹੁਣ ਸੁਹਾਗਣੀ ਦੱਸਦੀ ਹੈ ਕਿ ਆਪਣਾ ਚਿਤ ਪਿਆਰੇ ਨਾਲ ਲਾ ਕੇ ਉਹ ਜੋ ਕੁਝ ਕਰੇ ਉਹ ਭਲੀ ਮੰਨ ਕੇ ਤੁਰ। ਇਨ੍ਹਾਂ ਗੱਲਾਂ ਨਾਲ ਤੂੰ ਪਿਆਰਾ ਪਾ ਸਕਦੀ ਹੈਂ। ਤੀਜੀ ਵਾਰੀ ਜ਼ਿਕਰ ਹੈ ਕਿ *"ਏਵ ਕਹਹਿ ਸੁਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ॥" (੭੨੨)*

ਦੁਨੀਆਂ ਵਿੱਚ ਤਿੰਨ ਤਰ੍ਹਾਂ ਦੀ ਬੋਲੀ ਹੈ—ਪਹਿਲੀ **ਵਿਹਾਰ ਦੀ**, ਸਾਡੇ ਨਾਲ ਜਿਹੜਾ ਜਿਸ ਤਰ੍ਹਾਂ ਦੀ ਬੋਲੀ ਬੋਲਦਾ ਹੈ, ਅਸੀਂ ਉਸ ਨਾਲ ਉਸ ਤਰ੍ਹਾਂ ਦੀ ਹੀ ਬੋਲੀ ਬੋਲਦੇ ਹਾਂ। ਵਿਕਾਰੀ ਨਾਲ ਵਿਕਾਰੀ, ਮਾੜਾ ਵਿਹਾਰ ਕਰਨ ਵਾਲੇ ਨਾਲ ਮਾੜੀ ਬੋਲੀ, ਨਿੰਦਾ ਕਰਨ ਵਾਲੇ ਨਾਲ ਨਿੰਦਾ ਵਾਲੀ, ਉਸਤਤਿ ਕਰਨ ਵਾਲੇ ਨਾਲ ਉਸਤਤਿ ਕਰਨ ਵਾਲੀ ਭਾਵ ਜਿਸ ਨੇ ਜਿਹੋ ਜਿਹਾ ਵਿਹਾਰ ਕੀਤਾ ਅਸੀਂ ਉਹੋ ਜਿਹੀ ਹੀ ਭਾਸ਼ਾ ਵਰਤੀ। ਦੂਜੀ ਬੋਲੀ ਹੈ **ਹੰਕਾਰ ਦੀ**, ਅਸੀਂ ਜਿਥੇ ਵੀ ਬੈਠਦੇ ਹਾਂ, ਆਪਣੇ ਹੰਕਾਰ ਦੀਆਂ ਹੀ ਗੱਲਾਂ ਕਰਾਂਗੇ। ਆਪਣੀ ਜ਼ਿੰਦਗੀ ਦੀਆਂ ਕੁਝ ਕੁ ਅਹਿਮ ਪ੍ਰਾਪਤੀਆਂ ਜਿਨ੍ਹਾਂ ਨਾਲ ਸਾਡਾ ਹੰਕਾਰ ਜੁੜਿਆ ਹੁੰਦਾ ਹੈ, ਉਹ ਗੱਲਾਂ ਅਸੀਂ ਅਕਸਰ ਕਰਦੇ ਹਾਂ। ਤੀਜੀ ਬੋਲੀ ਹੈ **ਪਿਆਰ ਦੀ**, ਇਹ ਤਾਂ ਕੋਈ ਗੁਰੂ ਜੀ ਨਾਲ ਜੁੜਿਆ ਹੀ ਹੁੰਦਾ ਹੈ ਜਿਹੜਾ ਵਿਹਾਰ ਕਰਨ ਵਾਲੇ ਨਾਲ ਵੀ ਪ੍ਰੇਮ ਨਾਲ ਬੋਲਦਾ ਹੈ, ਭਾਵੇਂ ਕੋਈ ਨਿੰਦਾ ਕਰੇ, ਭਾਵੇਂ ਕੋਈ ਕਠੋਰ ਬੋਲੇ, ਭਾਵੇਂ ਕੋਈ ਕਰੋਧ ਵਿੱਚ ਬੋਲੇ, ਭਾਵੇਂ ਕੋਈ ਉਸਤਤਿ ਵਿੱਚ ਬੋਲੇ, ਭਾਵ ਪਿਆਰ ਦੀ ਬੋਲੀ ਵਾਲਾ ਨਾ ਤਾਂ ਹੰਕਾਰ ਦੀ ਬੋਲੀ ਜਾਣਦਾ ਹੈ ਅਤੇ ਨਾ ਹੀ ਵਿਹਾਰ ਦੀ ਬੋਲੀ ਜਾਣਦਾ ਹੈ, ਉਹ ਤਾਂ ਪਿਆਰ ਦੀ ਬੋਲੀ ਹੀ ਜਾਣਦਾ ਹੈ। ਮੇਰਾ ਵਾਹਿਗੁਰੂ ਵੀ ਕੇਵਲ ਭਾਖਿਆ ਭਾਉ ਅਪਾਰ ਜਾਂ ਮਿਠ ਬੋਲੜਾ ਸੁਆਮੀ ਹੋਣ ਕਰਕੇ ਉਹ ਕੇਵਲ ਮਿੱਠਾ ਹੀ ਬੋਲਦਾ ਹੈ ਭਾਵ ਪਿਆਰ ਦੀ ਹੀ ਬੋਲੀ ਬੋਲਦਾ ਹੈ। ਯਾਦ ਰੱਖਣ ਯੋਗ ਬਾਤ

ਹੈ ਕਿ ਰੱਬ ਵਿਹਾਰ ਦਾ ਜਾਂ ਸਤਿਕਾਰ ਦਾ ਭੁੱਖਾ ਨਹੀਂ ਬਲਕਿ ਉਹ ਤਾਂ ਪਿਆਰ ਦਾ ਭੁੱਖਾ ਹੈ। *ਗੋਬਿੰਦ ਭਾਉ ਭਗਤਿ ਕਾ ਭੁਖਾ॥* ਅਸੀਂ ਰੱਬ ਨਾਲ ਕੇਵਲ ਵਿਹਾਰ ਦੀ ਹੀ ਬੋਲੀ ਬੋਲਦੇ ਹਾਂ। ਮੇਰਾ ਇਹ ਕੰਮ ਕਰ ਦਿਉ, ਮੈਂ ਇਤਨੇ ਪਾਠ ਕਰਾਂਗਾ। ਸੱਚ ਦੀ ਅੱਖ ਨਾਲ ਵੇਖੋ ਤਾਂ ਅਸੀਂ ਗੁਰੂ ਘਰ ਪ੍ਰੇਮ ਨਾਲ ਨਹੀਂ ਬਲਕਿ ਆਪਣੀਆਂ ਅਧੂਰੀਆਂ ਖ਼ਾਹਿਸ਼ਾਂ ਦੀ ਲਿਸਟ ਗੁਰੂ ਜੀ ਨੂੰ ਸੁਣਾ ਕੇ ਉਨ੍ਹਾਂ ਦੀ ਪੂਰਤੀ ਦੀ ਗੱਲ ਹੀ ਕਰਨ ਆਉਂਦੇ ਹਾਂ। ਕਦੇ ਭਗਤਾਂ ਦੀ ਬਾਣੀ ਪਿਆਰ ਨਾਲ ਪੜ੍ਹ ਕੇ ਵੇਖੀਏ, ਉਹ ਕਿੰਨੇ ਪਿਆਰ ਨਾਲ ਪ੍ਰਮੇਸ਼ਰ ਦੇ ਦੁਆਰ 'ਤੇ ਤਰਲੇ ਲੈਂਦੇ ਨਜ਼ਰ ਆਉਂਦੇ ਹਨ ਪਰ ਕਦੇ ਵਿਹਾਰ ਦੀ ਬੋਲੀ ਨਹੀਂ ਬੋਲਦੇ।

ਹੇ ਮੇਰੇ ਪਿਆਰੇ ਨਿਰੰਕਾਰ ਜੀ! ਤੁਸੀਂ ਹੀ ਦੱਸੋ ਜਦੋਂ ਮੇਰੀ ਜਿੰਦ ਸੱਚੇ ਦੇ ਦਰਬਾਰ ਹਾਜ਼ਿਰ ਹੋਵੇ ਉਦੋਂ ਮੈਂ ਕੀ ਕਹਾਂ ਜਿਸ ਨੂੰ ਸੁਣ ਕੇ ਮੇਰਾ ਪਿਆਰਾ ਮੇਰੇ ਨਾਲ ਪਿਆਰ ਕਰਨ ਲੱਗ ਜਾਵੇ।

*ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥ (ਜਪੁ ਜੀ ਸਾਹਿਬ)*

ਇਕ ਪੰਗਤੀ ਸਿੱਖ ਸੰਗਤਾਂ ਵਿੱਚ ਬੜੀ ਸ਼ਰਧਾ ਤੇ ਪ੍ਰੇਮ ਭਾਵਨਾ ਨਾਲ ਆਮ ਪੜ੍ਹੀ ਜਾਂਦੀ ਹੈ ਕਿ *ਸਾਚੁ ਕਹੌ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ॥* ਪਰ ਇਸ ਦੇ ਅਰਥ ਇਤਨੇ ਸੁਖੈਨ ਨਹੀਂ ਜਿਤਨੇ ਅਸੀਂ ਸਮਝ ਲੈਂਦੇ ਹਾਂ। ਇਕ ਮਿਸਾਲ ਹੈ ਕਿ ਜੇਕਰ ਕਿਸੇ ਦੀ ਲੜਕੀ ਜਾਂ ਲੜਕਾ ਜੁਆਨ ਹੋਵੇ ਤਾਂ ਉਹ ਪ੍ਰੀਵਾਰ ਅਕਸਰ ਲੋਕਾਂ ਨੂੰ ਪੁੱਛਦਾ ਰਹਿੰਦਾ ਹੈ ਕਿ ਸਾਡੇ ਬੱਚੇ ਬੱਚੀ ਦਾ ਰਿਸ਼ਤਾ ਕਰਵਾਉ। ਹੁਣ ਦੋਵੇਂ ਪ੍ਰੀਵਾਰ ਰਾਜ਼ੀ ਹੁੰਦੇ ਹਨ। ਦੋਨਾਂ ਦੇ ਬੱਚੇ ਸ਼ਾਦੀ ਯੋਗ ਹਨ ਪਰ ਹੁਣ ਉਹ ਕੋਈ ਵਿਚੋਲਾ ਭਾਲਦੇ ਹਨ, ਜਿਹੜਾ ਮਿਲਾਪ ਕਰਵਾ ਦੇਵੇ। ਅੱਜ ਰਿਸ਼ਤੇ ਭਾਵੇਂ ਕੰਪਿਊਟਰ ਰਾਹੀਂ ਜਾਂ ਨੈੱਟ ਰਾਹੀਂ ਹੋ ਜਾਂਦੇ ਹਨ ਪਰ ਹੁਣ ਵੀ ਵਿਚੋਲਾ ਭਾਵੇਂ ਨੈੱਟ ਹੋਵੇ ਪਰ ਹੈ ਜ਼ਰੂਰ। ਬਸ, ਇਸ ਤਰ੍ਹਾਂ ਹੀ ਜੀਵ ਦੀ ਤਾਂਘ ਵੀ ਹੋਵੇ, ਕਰਮ ਧਰਮ ਵੀ ਕਰਦਾ ਹੋਵੇ, ਰੱਬ ਵੀ ਮਿਲਣ ਲਈ ਤਿਆਰ ਹੈ ਪਰ ਜਿੰਨਾ ਚਿਰ ਇਸ ਵਿੱਚ ਪ੍ਰੇਮ ਵਿਚੋਲਾ ਨਹੀਂ ਬਣਦਾ ਉਤਨਾ ਚਿਰ ਪ੍ਰਭੂ ਪਾਤਿਸ਼ਾਹ ਦਾ ਮਿਲਾਪ ਨਹੀਂ ਹੁੰਦਾ। ਇਸੇ ਲਈ ਇਥੇ ਹਰ ਕਰਮ ਨਾਲ ਪ੍ਰੇਮ ਵਿਚੋਲਾ ਰਹਿੰਦਾ ਹੈ। ਜੇ ਭੇਟਾ ਕਰਨਾ ਹੈ ਤਾਂ ਭੇਟਾ ਵੀ ਪ੍ਰੇਮ ਨਾਲ ਅਰਪੀ ਕਬੂਲ ਹੁੰਦੀ ਹੈ। ਜੇ ਸੇਵਾ ਕਰਨੀ ਹੈ, ਜੇ ਸਿਮਰਨ ਕਰਨਾ ਹੈ ਭਾਵ ਗੁਰੂ ਘਰ ਵਿੱਚ ਕੁਝ ਵੀ ਪ੍ਰਵਾਨਗੀ ਲਈ ਕਰਨਾ ਹੈ ਤਾਂ ਉਹ ਪ੍ਰੇਮ ਨਾਲ ਹੋਣਾ ਚਾਹੀਦਾ ਹੈ, ਫਿਰ ਹੀ ਪ੍ਰਵਾਨਗੀ ਦੀ

ਮੋਹਰ ਲੱਗਦੀ ਹੈ। ਇਸ ਲਈ ਮੇਰਾ ਉਹੋ ਬੋਲ ਪਿਆਰੇ ਦੇ ਦਰ 'ਤੇ ਮੈਨੂੰ ਕਬੂਲ ਕਰਵਾ ਸਕਦਾ ਹੈ ਜਿਸ ਨੂੰ ਸੁਣ ਕੇ ਮੇਰਾ ਵਾਹਿਗੁਰੂ ਜੀ ਮੈਨੂੰ ਪਿਆਰ ਕਰਨ ਲੱਗ ਪਵੇ।

ਜਦੋਂ ਕਦੇ ਮੈਂ ਤੇਰੇ ਦਰਬਾਰ ਦੀਆਂ ਵਡਿਆਈਆਂ ਸੁਣਦਾ ਹਾਂ ਤਾਂ ਮੈਂ ਹੈਰਾਨ ਹੋ ਜਾਂਦਾ ਹਾਂ। ਤੇਰੇ ਦਰ 'ਤੇ ਕਹਿਣ ਵਾਲਿਆਂ ਦੀ ਕਮੀ ਨਹੀਂ। ਸਮੁੱਚੀ ਕਾਇਨਾਤ ਤੈਨੂੰ ਹੀ ਤਾਂ ਗਾ ਰਹੀ ਹੈ। ਤੇਰੇ ਦਰ ਦੇਵੀ ਦੇਵਤੇ, ਪਉਣ ਪਾਣੀ, ਅਗਨੀ, ਧਰਤ, ਅਕਾਸ਼ ਭਾਵ ਹਰ ਕੋਈ ਤੈਨੂੰ ਹੀ ਤਾਂ ਗਾ ਰਿਹਾ ਹੈ ਬਲਕਿ ਕਥਨਾ ਕਥੀ ਨ ਆਵੈ ਤੋਟ, ਤੇਰੀਆਂ ਸਿਫ਼ਤਾਂ ਦਾ ਅੰਤ ਨਹੀਂ। ਆਪ ਵਡਿਆਈਆਂ ਦੇਣ ਵਾਲੇ ਦੀ ਕੋਈ ਕੀ ਵਡਿਆਈ ਕਰ ਸਕਦਾ ਹੈ। ਤੇਰੀਆਂ ਵਡਿਆਈਆਂ ਦੀ ਕਮੀ ਨਹੀਂ, ਤੇਰੇ ਕਹਿਣ ਵਾਲਿਆਂ ਦੀ ਕਮੀ ਨਹੀਂ, ਲਿਖ-ਲਿਖ ਸਿਫ਼ਤਾਂ ਕਰਨ ਵਾਲਿਆਂ ਦੀ ਕਮੀ ਨਹੀਂ ਪਰ ਮੈਂ ਤਾਂ ਉਹ ਕਹਿਣਾ ਚਾਹੁੰਦਾ ਹਾਂ ਜਿਸ ਨੂੰ ਸੁਣ ਕੇ ਤੁਸੀਂ ਮੇਰਾ ਲੇਖਾ-ਜੋਖਾ, ਮੇਰਾ ਕਰਮ-ਧਰਮ, ਮੇਰਾ ਪਾਪ-ਪੁੰਨ, ਮੇਰਾ ਚੰਗਾ-ਮੰਦਾ ਕੁਝ ਵੀ ਵਿਚਾਰਨ ਤੋਂ ਬਿਨਾਂ ਹੀ ਬਸ ਮੇਰੀ ਅਰਜ਼ੋਈ ਸੁਣ ਕੇ ਹੀ ਮੈਨੂੰ ਪਿਆਰ ਕਰਨ ਲੱਗ ਜਾਵੋ। ਬਸ ਤੁਹਾਡੇ ਪਿਆਰ ਵਿੱਚ ਹੀ ਸਭ ਕੁੱਝ ਹੈ।

ਬੰਦਾ ਦੁਨੀਆਂ ਅੰਦਰ ਜਿਵੇਂ ਹਰ ਚੀਜ਼ ਨਾਲ ਦੂਜੇ ਨੂੰ ਹਰਾ ਕੇ ਆਪ ਜੇਤੂ ਬਣਨਾ ਚਾਹੁੰਦਾ ਹੈ, ਸੱਚ ਜਾਣਿਓ, ਬੰਦਾ ਗੱਲਾਂ ਨਾਲ ਵੀ ਦੂਜੇ ਨੂੰ ਚੁੱਪ ਕਰਾ ਕੇ ਆਪਣੀ ਅਜਿਹੀ ਗੱਲ ਬਣਾਉਣੀ ਚਾਹੁੰਦਾ ਹੈ ਜਿਸ ਨਾਲ ਉਸ ਦੀ ਗੱਲ ਦਾ ਕਿਸੇ ਕੋਲ ਜਵਾਬ ਨਾ ਹੋਵੇ। ਸਤਿਗੁਰੂ ਜੀ ਸਮਝਾਉਂਦੇ ਹਨ ਕਿ ਇਹ ਸੁਭਾਅ ਵਾਹਿਗੁਰੂ ਜੀ ਦੇ ਘਰ ਪ੍ਰਵਾਨ ਨਹੀਂ ਹੁੰਦਾ। ਉਥੇ ਤਾਂ ਕੇਵਲ ਤੇ ਕੇਵਲ *'ਨਾਲਿ ਖਸਮ ਚਲੈ ਅਰਦਾਸਿ'* ਹੀ ਪ੍ਰਵਾਨ ਹੁੰਦੀ ਹੈ। ਖ਼ੈਰ, ਸਾਹਿਬ ਪਾਤਿਸ਼ਾਹ ਜੀ ਦੀ ਮਹਾਨ, ਮਹਾਨ, ਬਾਣੀ ਵਿੱਚੋਂ ਜੋ ਕੁਝ ਸਾਨੂੰ ਛੋਟੀ ਮਤਿ ਵਾਲਿਆਂ ਨੂੰ ਸਮਝ ਪੈਂਦੀ ਹੈ, ਉਹ ਇਹ ਹੈ ਕਿ ਅਜਿਹੇ ਬੋਲ, ਬੋਲ, ਜਿਨ੍ਹਾਂ ਵਿੱਚ ਆਪੇ ਦਾ ਪ੍ਰਗਟਾਵਾ ਨਾ ਹੋਵੇ ਸਗੋਂ ਬਖ਼ਸ਼ ਲੈਣ ਲਈ ਅਰਦਾਸ ਹੀ ਹੋਵੇ। ਇਕ ਕਿਣਕਾ ਮਾਤਰ ਅਰਦਾਸ ਰੂਪ ਸ਼ਬਦ ਹਨ :

*ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ॥*
*ਰਾਤਿ ਦਿਵਸ ਕੈ ਕੂਕਨੈ ਕਬਹੂੰ ਕੇ ਸੁਣੈ ਪੁਕਾਰ॥* *(੧੩੭੬)*
*ਹਮ ਕੂਕਰ ਤੇਰੈ ਦਰਬਾਰਿ॥* *(੯੬੯)*
*ਢਾਢੀ ਕਰੇ ਪੁਕਾਰ ਪ੍ਰਭੂ ਸੁਣਾਇਸੀ॥* *(੫੧੦)*
*ਅਰਦਾਸਿ ਸੁਣੀ ਦਾਤਾਰਿ ਪ੍ਰਭਿ॥* *(੧੦੯੭)*

*ਹਉ ਢਾਢੀ ਹਰਿ ਪ੍ਰਭ ਖਸਮ ਕਾ॥* (੯੧)

*ਹਮਰੀ ਜਿਹਬਾ ਏਕ ਪ੍ਰਭ॥* (੧੩੧੪)

ਜਿਸ ਦਿਨ ਜੀਵ ਦੇ ਅੰਦਰ ਇਹ ਭਾਵਨਾ ਪੈਦਾ ਹੋ ਗਈ ਕਿ ਮੈਂ ਤੇਰੀ ਧਰਤੀ 'ਤੇ ਤੇਰਾ ਪੈਦਾ ਕੀਤਾ ਹੋਇਆ ਇਕ ਨਿੱਕਾ ਜਿਹਾ ਜੀਵ ਤੇਰੇ ਦਿੱਤੇ ਸੁਆਸਾਂ ਤੇ ਤੇਰਾ ਦਿੱਤਾ ਖਾ ਪੀ ਕੇ, ਤੇਰੇ ਦਿੱਤੇ ਸੁੱਖ ਭੋਗ ਕੇ, ਤੈਨੂੰ ਕੀ ਕਹਿ ਕੇ ਰਿਝਾ ਸਕਦਾ ਹਾਂ। ਮੈਨੂੰ ਸਭ ਕੁਝ ਦੇਣ ਵਾਲਿਆ! ਅੱਜ ਮੈਂ ਉਹ ਸ਼ਬਦ ਵੀ ਮੰਗਣ ਆਇਆ ਹਾਂ ਤਾਂ ਕਿ ਮੈਂ ਤੇਰਾ ਕੀਤਾ, ਤੇਰੇ ਦਰਬਾਰ ਵਿੱਚ ਤੇਰੇ ਹੀ ਸ਼ਬਦ ਬੋਲ ਕੇ ਤੇਰੇ ਪਿਆਰ ਦਾ ਪਾਤਰ ਬਣ ਸਕਾਂ। ਇਕ ਵੀਚਾਰ ਖ਼ਿਆਲ ਕਰਨ ਯੋਗ ਹੈ ਕਿ ਜਦੋਂ ਦੁਨਿਆਵੀ ਸੰਗ ਸਖਾ ਸਭ ਤਜ ਗਏ ਹੁੰਦਾ ਹੈ, ਕੋਈ ਸਾਥੀ ਨਹੀਂ ਤਦ ਵੀ ਸ਼ਬਦ ਹੀ ਸੱਚੇ ਸਾਥੀ ਬਣ ਕੇ ਅੰਦਰਲੀ ਪੀੜਾ ਨੂੰ ਪ੍ਰਗਟ ਕਰਨ ਲਈ ਮਦਦਗਾਰ ਬਣਦੇ ਹਨ। ਸ਼ਾਇਦ ਇਹੋ ਜਿਹੇ ਬੋਲ ਹੀ ਅਰਦਾਸ ਬਣ ਜਾਂਦੇ ਹਨ ਜਿਨ੍ਹਾਂ ਨੂੰ ਸੁਣ ਕੇ ਸੱਚਾ ਸਾਈਂ ਪਿਆਰ ਕਰਨ ਲੱਗ ਪੈਂਦਾ ਹੈ।

# ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ

ਜਿਵੇਂ ਦਾਨੇ ਪ੍ਰਦਾਨੇ ਲੋਕ ਦਿਨ ਰਾਤ ਖੋਜਾਂ ਕਰ ਕਰਕੇ ਇਹ ਲੱਭਦੇ ਰਹਿੰਦੇ ਹਨ ਕਿ ਲੋਕਾਂ ਨੂੰ ਭਿਆਨਕ ਤੋਂ ਭਿਆਨਕ ਰੋਗ ਕਿਨ੍ਹਾਂ-ਕਿਨ੍ਹਾਂ ਕਾਰਨਾਂ ਕਰਕੇ ਲੱਗਦੇ ਹਨ। ਫਿਰ ਉਹ ਮਾਹਿਰ ਲੋਕ ਆਪਣੀਆਂ ਖੋਜਾਂ ਰਾਹੀਂ ਦੁਨੀਆਂ ਨੂੰ ਸੁਚੇਤ ਕਰਦੇ ਰਹਿੰਦੇ ਹਨ ਕਿ ਭਾਈ, ਇਸ ਰੋਗ ਤੋਂ ਬਚਣ ਲਈ ਇਹ ਸਾਵਧਾਨੀਆਂ ਵਰਤੋ ਜਿਸ ਨਾਲ ਆਪਣੇ ਜੀਵਨ ਦਾ ਸੁੱਖ ਤੁਸੀਂ ਬਰਕਰਾਰ ਰੱਖ ਸਕਦੇ ਹੋ। ਬੱਸ ਇਸ ਤਰ੍ਹਾਂ ਹੀ ਧਾਰਮਿਕ ਦੁਨੀਆਂ ਵਿੱਚ ਪ੍ਰਭੂ ਪਿਤਾ ਜੀ ਦੇ ਚਰਨਾਂ ਦੇ ਨੇੜੇ ਹੋ ਕੇ "ਹਉਮੈ ਦੀਰਘ ਰੋਗ" ਦੀ ਖ਼ਾਸ ਜਾਣਕਾਰੀ ਹਾਸਿਲ ਕਰਨ ਵਾਲੇ ਫਿਰ ਸਮੁੱਚੀ ਮਨੁੱਖਤਾ ਨੂੰ ਪ੍ਰੇਮ-ਹੋਕਾ ਦਿੰਦੇ ਹਨ ਕਿ ਭਾਈ, ਇਹ ਹਉਮੈ ਦਾ ਭਿਆਨਕ ਰੋਗ ਇਨ੍ਹਾਂ-ਇਨ੍ਹਾਂ ਕਾਰਨਾਂ ਕਰਕੇ ਪੈਦਾ ਹੋ ਕੇ ਜ਼ਿੰਦਗੀ ਦੇ ਸਾਰੇ ਸੁੱਖਾਂ ਨੂੰ ਬਰਬਾਦ ਕਰਕੇ ਜੀਵ ਨੂੰ ਇਕ ਅਜਿਹਾ ਰੋਗੀ ਬਣਾ ਦਿੰਦਾ ਹੈ ਜਿਸ ਨਾਲ ਜੀਵ ਵਿਚਾਰੇ ਕੋਲ ਕੇਵਲ ਤੇ ਕੇਵਲ ਤੜਫਣਾ ਹੀ ਬਾਕੀ ਰਹਿ ਜਾਂਦਾ ਹੈ। ਇਨ੍ਹਾਂ ਕਈ ਇਕ ਕਾਰਨਾਂ ਵਿੱਚੋਂ ਇਕ ਵੱਡਾ ਕਾਰਨ ਹੈ ਕਿਸੇ ਨੂੰ ਕੁਝ ਦੇਣ। ਹੰਕਾਰ ਦੀ ਨਿਸ਼ਾਨੀ ਹੈ ਦੂਜੇ ਨੂੰ ਥੱਲੇ ਰੱਖ ਆਪ ਉੱਪਰ ਰਹਿਣਾ ਪਰ ਨਿਮਰਤਾ ਦੀ ਨਿਸ਼ਾਨੀ ਹੈ ਕਿਸੇ ਨੂੰ ਉੱਪਰ ਜਾਣ ਕੇ ਆਪ ਨੀਵਾਂ ਰਹਿਣਾ। ਜਦੋਂ ਕੁਝ ਕਿਸੇ ਨੂੰ ਦੇਣ ਲੱਗਦੇ ਹਾਂ ਤਾਂ ਧਿਆਨ ਨਾਲ ਦੇਖਣਾ। ਦੇਣ ਵਾਲੇ ਦਾ ਹੱਥ ਉੱਪਰ ਅਤੇ ਖ਼ੈਰ ਲੈਣ ਵਾਲੇ ਦੇ ਹੱਥ ਥੱਲੇ ਹੁੰਦੇ ਹਨ। ਇਸੇ ਲਈ ਦਾਤਾਂ ਦੇਣ ਵਾਲਾ ਹੰਕਾਰੀ ਅਤੇ ਦਾਤਾਂ ਮੰਗਣ ਵਾਲਾ ਭਿਖਾਰੀ ਭਾਵ ਨਿਮਰਤਾ ਦਾ ਧਾਰਨੀ ਹੁੰਦਾ ਹੈ।

ਇਕ ਨਗਰ ਵਿੱਚ ਸੰਤੋਖ ਸਿੰਘ ਨਾਂ ਦਾ ਇਕ ਗੁਰਮੁਖ ਪਿਆਰਾ ਸਿੰਘ ਰਹਿੰਦਾ ਸੀ। ਸੁਭਾਅ ਕਰਕੇ ਬਹੁਤ ਨੇਕ ਇਨਸਾਨ ਸੀ। ਪ੍ਰਮੇਸ਼ਰ ਨੇ ਵੀ ਦਾਤਾਂ ਬਖ਼ਸ਼ ਕੇ ਅਤੇ ਚੰਗਾ ਜੀਵਨ ਬਖ਼ਸ਼ ਕੇ ਨਿਹਾਲ ਕੀਤਾ ਹੋਇਆ ਸੀ। ਕਾਰੋਬਾਰ ਪੱਖੋਂ ਕਈ ਫ਼ੈਕਟਰੀਆਂ ਦਾ ਮਾਲਿਕ ਸੀ। ਲੇਕਿਨ ਸਭ ਤੋਂ ਵੱਡੀ ਗੱਲ ਕਿ ਹਥਹੁ ਦੇ ਕੇ ਭਲਾ ਮਨਾਵੈ ਵਾਲੀ ਬ੍ਰਿਤੀ ਦਾ ਧਾਰਨੀ ਸੀ। ਹਰ ਜਾਣ ਪਛਾਣ ਦਾ ਵਿਅਕਤੀ ਇਸ ਦੇ ਜੀਵਨ ਤੋਂ ਚੰਗਾ ਪ੍ਰਭਾਵਿਤ ਸੀ। ਇਸ ਦੀ ਜ਼ਿੰਦਗੀ ਦੀ ਇਕ ਬਹੁਤ ਹੀ ਬੁਝਾਰਤ ਬਣੀ ਹੋਈ ਗੱਲ ਸੀ ਜਿਹੜੀ ਕਿਸੇ ਨੂੰ ਵੀ ਸਮਝ ਨਹੀਂ ਸੀ ਲੱਗਦੀ। ਉਹ ਸੀ ਕਿ ਜਦੋਂ ਇਸ ਨੇ

ਗੁਰੂ ਘਰ ਮੱਥਾ ਟੇਕਣ ਜਾਣਾ ਤਾਂ ਹਰ ਵਾਰੀ ਸੱਚੇ ਸਿਦਕ ਨਾਲ ਸਤਿਗੁਰੂ ਜੀ ਅੱਗੇ ਰੋ-ਰੋ ਕੇ ਬੇਨਤੀਆਂ ਕਰਨੀਆਂ। ਸ਼ਬਦ ਇਹੋ ਹੀ ਵਾਰ-ਵਾਰ ਕਹੀ ਜਾਣੇ ਕਿ ਹੇ ਸਤਿਗੁਰੂ ਜੀ! "ਬੱਸ ਇਹ ਨਾ ਕਰਨਾ, ਮੈਂ ਰੁਲ ਜਾਵਾਂਗਾ। ਪਾਤਿਸ਼ਾਹ ਜੀ! ਇਹ ਨਾ ਕਰਨਾ, ਮੈਂ ਮਰ ਜਾਵਾਂਗਾ, ਸਤਿਗੁਰੂ ਜੀ ਕ੍ਰਿਪਾ ਕਰਕੇ ਇਹ ਨਾ ਕਰਨਾ।" ਹੁਣ ਹਰ ਕਿਸੇ ਵਿੱਚ ਇਹ ਬੜੀ ਬੁਝਾਰਤ ਸੀ ਕਿ ਕੀ ਨਹੀਂ ਕਰਨਾ ਕਿਉਂਕਿ ਆਮ ਲੋਕੀਂ ਅਰਦਾਸਾਂ ਕਰਦੇ ਹਨ ਤਾਂ ਇਹੋ ਹੀ ਆਖਦੇ ਹਨ ਕਿ ਮੇਰਾ ਇਹ ਕਰਿ ਦਿਓ ਜੀ, ਮੇਰਾ ਔਹ ਕਰ ਦਿਓ ਜੀ। ਕਾਰੋਬਾਰ ਵੀ ਕਈ ਵਾਰੀ ਡਾਵਾਂਡੋਲ ਹੋਇਆ ਪਰ ਉਹ ਚੜ੍ਹਦੀ ਕਲਾ ਵਿੱਚ ਸੀ। ਆਖ਼ਿਰ ਇਕ ਦਿਨ ਕੁਝ ਸਿਆਣੇ ਲੋਕਾਂ ਨੇ ਇਕ ਜੁਗਤਿ ਬਣਾਈ। ਉਸ ਦੇ ਇਕੋ-ਇਕ ਨੇਕ ਸੁਭਾਅ ਦੇ ਪੁੱਤਰ ਨੂੰ ਆਖਿਆ ਕਿ ਜ਼ਿੱਦ ਕਰਕੇ ਆਪਣੇ ਪਿਤਾ ਕੋਲੋਂ ਇਹ ਪੁੱਛੀਂ ਕਿ ਉਹ ਕਿਸ ਗੱਲ ਤੋਂ ਡਰਦਾ ਹੈ, ਜਿਸ ਦੀ ਹਰ ਰੋਜ਼ ਅਰਦਾਸ ਕਰਦਾ ਹੈ, ਤਾਂ ਪੁੱਤਰ ਨੇ ਪਤਾ ਕਰਕੇ ਬਹੁਤ ਹੀ ਜ਼ਿੱਦ ਕਰਕੇ ਪੁੱਛ ਕੇ ਦੱਸਿਆ ਕਿ ਮੇਰਾ ਪਿਤਾ ਬਹੁਤ ਦਾਨੀ ਸੁਭਾਅ ਦਾ ਮਾਲਿਕ ਹੈ। ਇਹ ਹਰ ਰੋਜ਼ ਅਰਦਾਸ ਕਰਦਾ ਹੈ ਕਿ ਹੇ ਸਤਿਗੁਰੂ ਜੀ! ਮੇਰੇ ਹਿਰਦੇ ਵਿੱਚ ਹੰਕਾਰ ਨਾ ਪੈਦਾ ਕਰਨਾ। ਮੈਂ ਮਰ ਜਾਵਾਂਗਾ, ਮੈਂ ਰੁਲ ਜਾਵਾਂਗਾ। ਦਾਨੇ ਪੁਰਖਾਂ ਦੀਆਂ ਅੱਖਾਂ ਵਿੱਚ ਪਾਣੀ ਭਰ ਆਇਆ ਕਿ ਇਤਨਾ ਦਾਨ ਪੁੰਨ ਕਰਕੇ ਵੀ ਕਿਤਨੀ ਨਿਮਰਤਾ ਵਿੱਚ ਰਹਿੰਦਾ ਹੈ।

ਧੰਨ ਗੁਰੂ ਅਮਰਦਾਸ ਜੀ ਜੀਵ ਨੂੰ ਇਕ ਸੁਆਲ ਪੁੱਛਦੇ ਹਨ ਕਿ ਹਰ ਤਰ੍ਹਾਂ ਦੇ ਦਾਤੇ ਤੂੰ ਦੇਖੇ ਹੋਣਗੇ ਪਰ ਮਾਤਾ ਦੇ ਉਦਰ ਵਿੱਚ ਆਹਾਰ ਪਹੁੰਚਾਉਣ ਵਾਲਾ ਇਕ ਰੱਬ ਤੋਂ ਬਿਨਾਂ ਹੋਰ ਕਿਹੜਾ ਦਾਤਾ ਹੈ *"ਮਨਹੁ ਕਿਉ ਵਿਸਾਰੀਐ ਏਵਡੁ ਦਾਤਾ ਜਿ ਅਗਨਿ ਮਹਿ ਆਹਾਰੁ ਪਹੁਚਾਵਏ॥" (੯੨੦)* ਸੋ ਅਜਿਹੇ ਦਾਤੇ ਅੱਗੇ ਅਸੀਂ ਭਿਖਾਰੀ ਕੀ ਭੇਟਾ ਕਰੀਏ ਕਿ ਤੇਰਾ ਦਰਬਾਰ ਦਿਸ ਜਾਵੇ।

ਜਿਸ ਦੇ ਘਰ ਵੀ ਕੋਈ ਕਮੀ ਨਹੀਂ। ਘਰ ਤਾਂ ਤੇਰੈ ਸਭ ਕਿਛੁ ਹੋਣ ਕਰਕੇ ਮੈਂ ਤਾਂ ਸਗੋਂ ਜੋ ਕੁਝ ਵੀ ਲਿਆ ਹੈ ਉਹ ਪਹਿਲਾਂ ਹੀ ਤੇਰੇ ਘਰ ਤੋਂ ਲਿਆ ਹੋਇਆ ਹੈ। ਤੇਰੇ ਘਰੋਂ ਵੀ ਲੈ ਕੇ ਮੈਂ ਸਗੋਂ ਆਪਣਾ ਹੰਕਾਰ ਵਧਾਈ ਫਿਰਦਾ ਹਾਂ। ਇਹੋ ਹੰਕਾਰ ਪ੍ਰਵਾਨ ਨਹੀਂ ਹੋਣ ਦਿੰਦਾ।

ਇਕ ਬਾਦਸ਼ਾਹ ਸੀ। ਫ਼ੌਜ ਵੀ ਹੈ, ਧੰਨ ਦੌਲਤ ਵੀ ਹੈ, ਚਲਾਕੀਆਂ ਵੀ ਹਨ, ਸਭ ਕੁਝ ਹੈ ਪਰ ਅੱਜ ਇਹ ਬਾਦਸ਼ਾਹ ਆਪਣੇ ਹੀ ਸ਼ਹਿਰ ਵਿੱਚ ਆਏ ਹੋਏ ਇਕ ਨਿਕੜੀ ਜਿਹੀ ਉਮਰ ਦੇ ਕਾਮਿਲ ਮੁਰਸ਼ਦ ਦੇ ਦੀਦਾਰਾਂ ਲਈ ਤੜਫ਼ ਰਿਹਾ ਹੈ। ਸਿੱਧੇ ਦੀਦਾਰ ਮੰਗਾਂ ਉਹ ਦੇਂਦਾ ਨਹੀਂ, ਭੇਸ ਵਟਾ ਕੇ ਜਾਵਾਂ

ਉਹ ਪਹਿਚਾਣ ਲੈਂਦਾ ਹੈ। ਕੋਈ ਭੇਟਾ ਭੇਜਾਂ ਉਹ ਮੋੜ ਦਿੰਦਾ ਹੈ। ਦੁਖੀਏ ਤੋਂ ਦੁਖੀਏ ਨੇ ਵੀ ਉਨ੍ਹਾਂ ਦੇ ਦੀਦਾਰ ਕਰਕੇ ਦੁੱਖ ਦੂਰ ਕਰ ਲਏ, ਗ਼ਰੀਬ ਤੋਂ ਗ਼ਰੀਬ ਨੇ ਵੀ ਦਰਸ਼ਨ ਪਾ ਕੇ ਲੋਕ ਪ੍ਰਲੋਕ ਸੁਹੇਲਾ ਕਰ ਲਿਆ। ਗ਼ਰੀਬਾਂ ਦੀ, ਦੁਖੀਆਂ ਦੀ ਤਾਂ ਭੇਟਾ ਕਬੂਲ ਹੋ ਗਈ ਪਰ ਇਕ ਬਾਦਸ਼ਾਹ ਇਤਨਾ ਤੜਫ਼ ਰਿਹਾ ਹੈ ਪਰ ਉਸ ਦਾ ਕੋਈ ਚਾਰਾ ਨਹੀਂ ਚੱਲਦਾ ਤਾਂ ਇਕ ਬੇਨਤੀ ਆਪਣੇ ਪੁੱਤਰ ਰਾਹੀਂ ਭੇਜਦਾ ਹੈ ਪਰ ਪੁੱਤਰ ਨੂੰ ਵੀ ਗੁਰੂ ਲਿਖ ਭੇਜਦਾ ਹੈ ਕਿ

*ਕਿਆ ਖਾਧੈ ਕਿਆ ਪੈਧੈ ਹੋਇ॥ ਜਾ ਮਨਿ ਨਾਹੀ ਸਚਾ ਸੋਇ॥*
*ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ॥*
*ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ॥*
*ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ॥*
*ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ॥* *(੧੪੨)*

ਇਹ ਬਾਦਸ਼ਾਹ ਜਿਹੜਾ ਕਿਸੇ ਗੱਲੋਂ ਨਹੀਂ ਤੜਫ਼ਦਾ, ਇਤਿਹਾਸ ਵਿੱਚ ਇਹ ਧੰਨ ਧੰਨ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੇ ਦੀਦਾਰਾਂ ਲਈ ਤੜਫ਼ਦਾ ਅੱਜ ਵੀ ਨਜ਼ਰ ਆਉਂਦਾ ਹੈ ਇਸ ਬਾਦਸ਼ਾਹ ਦਾ ਨਾਂ ਔਰੰਗਜ਼ੇਬ ਹੈ। ਇਸ ਦੀ ਕੋਈ ਭੇਟਾ ਵੀ ਗੁਰੂ ਜੀ ਨੇ ਸਵੀਕਾਰ ਨਹੀਂ ਕੀਤੀ ਸੀ। ਇਸ ਲਈ ਜਿਥੇ ਬਾਦਸ਼ਾਹਾਂ ਤੱਕ ਦੀ ਪ੍ਰਵਾਹ ਨਹੀਂ ਪਰ ਗ਼ਰੀਬ ਤੋਂ ਗ਼ਰੀਬ ਵੀ ਦੀਦਾਰ ਪਾ ਗਿਆ ਇਸ ਲਈ ਤੇਰੇ ਹੀ ਦਰ 'ਤੇ ਭੇਟਾ ਕਰਨ ਲਈ ਤੇਰੇ ਹੀ ਦਰ 'ਤੇ ਅਰਜ਼ੋਈ ਹੈ ਕਿ ਕੀ ਭੇਟ ਕਰਾਂ ਕਿ ਤੇਰਾ ਦਰਬਾਰ ਦਿਸ ਪਵੇ, ਜਿਥੇ ਮੈਂ ਆਪਣੀ ਜ਼ਿੰਦਗੀ ਦੀ ਦਾਸਤਾਂ ਦੱਸ ਸਕਾਂ ਅਤੇ ਤੇਰੇ ਦਰ 'ਤੇ ਪ੍ਰਵਾਨਗੀ ਲਈ ਬੇਨਤੀ ਕਰ ਸਕਾਂ।

ਤੇਰੇ ਘਰ ਵੱਲ ਜਾਣ ਵਾਲੇ ਲੋਕਾਂ ਵੱਲ ਦੇਖ ਕੇ ਮਨ ਵਿੱਚ ਰੀਝ ਪੈਦਾ ਹੋਈ ਕਿ ਜੋ ਕੁਝ ਇਨ੍ਹਾਂ ਦੇ ਕੋਲ ਹੈ ਉਹੋ ਕੁਝ ਮੈਂ ਵੀ ਲੈ ਜਾਵਾਂ ਪਰ ਜਦੋਂ ਮੇਰੇ ਕੰਨਾਂ ਵਿੱਚ ਤੇਰੇ ਦਰਬਾਰ ਦੀ ਆਵਾਜ਼ ਆਈ ਤਾਂ ਮੈਂ ਫਿਰ ਰੁੱਕ ਗਿਆ। ਮੈਂ ਇਕ ਮਾਲਣ ਦੇਖੀ ਕਿ ਫੁੱਲ ਪੱਤੀਆਂ ਤੋੜ ਕੇ ਭੇਟਾ ਕਰਨੀਆਂ ਚਾਹੁੰਦੀ ਹੈ ਪਰ ਅੰਮ੍ਰਿਤ ਬਚਨਾਂ ਨੇ ਭੁਲੇਖਾ ਦੂਰ ਕਰ ਦਿੱਤਾ ਕਿ

*ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ॥*
*ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ॥ ੧॥*
*ਭੂਲੀ ਮਾਲਿਨੀ ਹੈ ਏਉ॥*
*ਸਤਿਗੁਰੁ ਜਾਗਤਾ ਹੈ ਦੇਉ॥ ੧॥ ਰਹਾਉ॥* *(੪੭੯)*

ਜੇਕਰ ਸੋਨਾ ਚਾਂਦੀ ਵਰਗੀਆਂ ਕੀਮਤੀ ਧਾਤਾਂ ਵਿੱਚੋਂ ਕੁਝ ਚੁਣ ਕੇ ਤੇਰੇ ਦਰ ਵੱਲ ਆਉਣ ਲੱਗਦਾ ਹਾਂ ਤਾਂ ਫਿਰ ਆਵਾਜ਼ ਆਉਂਦੀ ਹੈ :

*ਕੰਚਨ ਸਿਉ ਪਾਈਐ ਨਹੀ ਤੋਲਿ॥ ਮਨੁ ਦੇ ਰਾਮੁ ਲੀਆ ਹੈ ਮੋਲਿ॥*

*(੩੨੭)*

ਜਗਤ ਰੀਤ ਮੁਤਾਬਿਕ ਜਦੋਂ ਮੈਂ ਆਪੋ ਆਪਣੇ ਵੀਚਾਰਾਂ ਨਾਲ ਤੇਰੇ ਦਰ 'ਤੇ ਭੇਟਾ ਕਰਨ ਲਈ ਲੋਕਾਂ ਨੂੰ ਤੱਕਿਆ ਤਾਂ ਕੋਈ ਕੁਝ ਲੈ ਕੇ ਜਾ ਰਿਹਾ ਸੀ, ਕੋਈ ਕੁੱਝ ਚੁੱਕੀ ਜਾ ਰਿਹਾ ਸੀ ਪਰ ਮੇਰਾ ਭਰਮ ਫਿਰ ਦੂਰ ਹੋ ਗਿਆ ਜਦੋਂ ਤੇਰੇ ਦਰ ਦੀ ਅਵਾਜ਼ ਨੇ ਫਿਰ ਮੇਰੀ ਅਗਵਾਈ ਕੀਤੀ ਕਿ *ਦੂਧੁ ਤ ਬਛਰੈ ਥਨਹੁ ਬਿਟਾਰਿਓ॥ (੫੨੫)*

ਹਾਰ ਪੁਕਾਰ ਅਤੇ ਪਿਆਰ ਦਾ ਬਹੁਤ ਗਹਿਰਾ ਸੰਬੰਧ ਹੈ। ਜਦੋਂ ਵੀ ਕੋਈ ਆਪਣੀ ਅਕਲ, ਚਲਾਕੀ ਅਤੇ ਤਾਕਤ ਦਾ ਤਿਆਗ ਕਰਕੇ ਹਾਰ ਕਬੂਲ ਕਰਕੇ ਪੁਕਾਰ ਕਰਦਾ ਹੈ ਤਾਂ ਉਸੇ ਵਕਤ ਮੇਰਾ ਵਾਹਿਗੁਰੂ ਜੀ ਬਹੁਤ ਹੀ ਪਿਆਰ ਬਖ਼ਸ਼ਿਸ਼ ਕਰਦਾ ਹੈ। ਬਸ ਪਹਿਲੀ ਗੱਲ ਤਾਂ ਅਸੀਂ ਹਾਰ ਨਹੀਂ ਮੰਨਦੇ। ਦੂਜੀ ਗੱਲ ਫਿਰ ਸਾਡੇ ਕੋਲੋਂ ਪੁਕਾਰ ਵੀ ਨਹੀਂ ਹੋ ਪਾਉਂਦੀ ਪਰ ਜਦੋਂ ਕਦੇ ਕੋਈ ਸੁਭਾਗਾ ਜੀਵ ਇਹ ਦੋਵੇਂ ਪੜਾਅ ਪਾਰ ਕਰ ਲੈਂਦਾ ਹੈ ਤਾਂ ਉਹ ਵਾਹਿਗੁਰੂ ਜੀ ਤਾਂ ਫਿਰ ਹੈ ਹੀ ਪਿਆਰ ਸਰੂਪ ਉਹ ਉਦੋਂ ਹੀ ਸਮਝਾ ਦਿੰਦਾ ਹੈ :

*ਹਰਿ ਕੇ ਗੁਣ ਹਰਿ ਭਾਵਦੇ ਸੇ ਗੁਰੂ ਤੇ ਪਾਏ॥*
*ਜਿਨ ਗੁਰ ਕਾ ਭਾਣਾ ਮੰਨਿਆ ਤਿਨ ਘੁਮਿ ਘੁਮਿ ਜਾਏ॥ (੭੨੫)*

ਜਦੋਂ ਫਿਰ ਜੀਵ ਗੁਰੂ ਜੀ ਕੋਲੋਂ ਰੱਬੀ ਗੁਣਾਂ ਦੀ ਦਾਤਿ ਨਾਲ ਸ਼ਿੰਗਾਰੇ ਹੋਏ ਤਨ ਮਨ ਨੂੰ ਨਿਮਰਤਾ ਨਾਲ ਅਰਪਨ ਕਰਦਾ ਹੈ ਤਾਂ ਉਹ ਸਾਈਂ ਜੀਵ ਦੀ ਭੇਟ ਕਬੂਲ ਕਰਕੇ ਬਖ਼ਸ਼ ਲੈਂਦਾ ਹੈ।

*ਤਨੁ ਮਨੁ ਅਰਪਉ ਪੂਜ ਚਰਾਵਉ॥ ਗੁਰ ਪਰਸਾਦਿ ਨਿਰੰਜਨੁ ਪਾਵਉ॥*

*(੫੨੫)*

ਦਾਨ ਅਤੇ ਅਭਿਮਾਨ ਆਪਣਾ ਬਹੁਤ ਨੇੜੇ ਦਾ ਰਿਸ਼ਤਾ ਬਣਾਈ ਰੱਖਦੇ ਹਨ। ਅਭਿਮਾਨ ਦੀ ਪੂਰਤੀ ਦਾਨ ਕਰਦਾ ਹੈ। ਦਾਨ ਦੇਣ ਵਿੱਚ ਰਸ ਅਭਿਮਾਨ ਪੈਦਾ ਕਰਦਾ ਹੈ। ਇਸ ਲਈ ਇਹ ਆਮ ਦੇਖਿਆ ਜਾਂਦਾ ਹੈ ਕਿ ਜਿਥੇ ਕੋਈ ਦਾਨੀ ਹੋਵੇਗਾ ਉਸ ਦੇ ਨਾਲ ਹੀ ਉਹ ਅਭਿਮਾਨੀ ਹੀ ਹੋਵੇਗਾ। ਕਿਧਰੇ ਕਰਤਾਰ ਦੀ ਸਵੱਲੀ ਨਦਰਿ ਦਾ ਕੋਈ ਪਾਤਰ ਹੀ ਇਸ ਬਿਮਾਰੀ ਤੋਂ ਬਚਿਆ

ਰਹਿ ਸਕਦਾ ਹੈ। ਇਕ ਗਾਥਾ ਹੈ ਕਿ ਇਕ ਇਲਾਕੇ ਵਿੱਚ ਇਕ ਦਾਨੀ ਪੁਰਖ ਰਹਿੰਦਾ ਸੀ। ਦਾਨ ਦੇ ਨਾਲ-ਨਾਲ ਅਭਿਮਾਨ ਦਾ ਵੀ ਪਹਿਰਾ ਸੀ। ਇਕ ਫ਼ਕੀਰ ਨੂੰ ਤਰਸ ਆਇਆ। ਉਸ ਨੇ ਗੁਰਮਤਿ ਦੇ ਰਾਹ 'ਤੇ ਤੋਰਨ ਵਾਸਤੇ ਇਕ ਦਿਨ, ਜਦੋਂ ਉਹ ਦਾਨੀ ਬਹੁਤ ਵੱਡੇ ਇਕੱਠ ਵਿੱਚ ਦਾਨ ਕਰ ਰਿਹਾ ਸੀ ਤਾਂ ਇਹ ਫ਼ਕੀਰ ਵੀ ਭਿਖਾਰੀਆਂ ਦੀ ਲਾਈਨ ਵਿੱਚ ਲੱਗ ਗਿਆ। ਆਖ਼ਿਰ ਵਾਰੀ ਆਈ ਇਸ ਨੇ ਵੀ ਆਪਣਾ ਨਾਮ ਲਿਖਾ ਕੇ ਭੀਖ ਭਾਵ ਦਾਨੀ ਵੱਲੋਂ ਦਿੱਤਾ ਦਾਨ ਪ੍ਰਾਪਤ ਕਰ ਲਿਆ। ਦਾਨ ਦੇਣ ਮਗਰੋਂ ਜਦੋਂ ਕੁਝ ਸੁਆਰਥੀ ਲੋਕ ਉਸ ਦਾਨੀ ਦੀ ਤਾਰੀਫ਼ ਲੋਕਾਂ ਸਾਹਮਣੇ ਕਰਦੇ ਸਨ ਤਾਂ ਇਹ ਫ਼ਕੀਰ ਉੱਠ ਕੇ ਖਲੋ ਗਿਆ। ਮਾਇਕ ਸਾਹਮਣੇ ਚਲਾ ਗਿਆ। ਲੋਕਾਂ ਸਮਝਿਆ ਸ਼ਾਇਦ ਇਹ ਵੀ ਕੁਝ ਤਾਰੀਫ਼ ਦੇ ਬਚਨ ਬੋਲੇਗਾ ਪਰ ਸਾਰੇ ਹੈਰਾਨ ਹੋ ਗਏ ਜਦੋਂ ਫ਼ਕੀਰ ਨੇ ਕਿਹਾ ਕਿ ਮੈਂ ਤਾਂ ਰਾਜੇ ਨੂੰ ਕੁਝ ਦਾਨ ਕਰਨ ਆਇਆ ਹਾਂ। ਸਾਰੇ ਲੋਕ ਉਸ ਦੀ ਇਸ ਮੂਰਖਤਾ ਭਰੀ ਹਰਕਤ ਉੱਤੇ ਹੱਸਣ ਲੱਗੇ ਪਰ ਜਦੋਂ ਸ਼ਾਂਤੀ ਹੋਈ ਤਾਂ ਸਟੇਜ ਸੰਭਾਲਣ ਵਾਲੇ ਨੇ ਕਿਹਾ ਕਿ ਦੇਖੋ, ਕਿਤਨਾ ਵੱਡਾ ਮਖ਼ੌਲ ਹੈ ਕਿ ਜਿਹੜਾ ਹੁਣੇ ਹੀ ਭਿਖਾਰੀਆਂ ਦੀ ਲਾਈਨ ਵਿੱਚ ਲੱਗ ਕੇ ਮੰਗ ਕੇ ਦਾਤ ਲੈ ਕੇ ਗਿਆ ਹੈ, ਉਹ ਦਾਨੀ ਕਿਵੇਂ ਹੋ ਸਕਦਾ ਹੈ? ਫਿਰ ਹੈਰਾਨੀ ਦੀ ਗੱਲ ਕਿ ਜਿਸ ਕੋਲੋਂ ਦਾਤਿ ਮੰਗੀ, ਦਾਨ ਵੀ ਉਸ ਨੂੰ ਹੀ ਕਰ ਰਿਹਾ ਹੈ। ਫ਼ਕੀਰ ਫਿਰ ਬੋਲ ਪਿਆ ਕਿ ਜੇਕਰ ਇਹ ਬਹੁਤ ਵੱਡਾ ਮਖ਼ੌਲ ਹੈ ਤਾਂ, ਮੈਂ ਤਾਂ ਫਿਰ ਅੱਜ ਹੀ ਕੀਤਾ ਹੈ ਪਰ ਜਿਹੜੇ ਰੋਜ਼ ਹੀ ਕਰਦੇ ਹਨ ਉਨ੍ਹਾਂ ਦਾ ਕੀ ਹੋਵੇਗਾ। ਹੁਣ ਸਾਰੇ ਧਿਆਨ ਨਾਲ ਸੁਣਨ ਲੱਗ ਪਏ। ਫ਼ਕੀਰ ਨੇ ਬੇਬਾਕੀ ਭਾਵ ਨਿਡਰਤਾ ਨਾਲ ਆਖਿਆ ਕਿ ਪਿਆਰਿਉ! ਆਪਾਂ ਤਾਂ ਸਾਰੇ ਹੀ ਪਰਮੇਸ਼ਰ ਜੀ ਦੇ ਦਰ ਦੇ ਮੰਗਤੇ ਹਾਂ। ਦਾਤਾ ਤਾਂ ਕੇਵਲ ਉਹ ਇਕ ਹੀ ਹੈ। ਉਸ ਦਾ ਦਿੱਤਾ ਉਸ ਨੂੰ ਹੀ ਕਿਵੇਂ ਦਾਨ ਕਰ ਸਕਦੇ ਹਾਂ। ਸਾਨੂੰ ਤਾਂ ਸਗੋਂ ਕਬੀਰ ਸਾਹਿਬ ਜੀ ਵਾਂਗ ਭੇਟਾ ਅਰਪਨ ਕਰਕੇ ਵੀ ਅਰਦਾਸ ਕਰਨੀ ਚਾਹੀਦੀ ਹੈ :

*ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥*
*ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥* *(੧੩੭੫)*

ਦਾਨੀ ਪੁਰਖ ਨੂੰ ਸਮਝ ਲੱਗ ਗਈ, ਉਸ ਨੇ ਖਿਮਾ ਮੰਗੀ।

# *ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ*

ਮਨੁੱਖ ਜਿਥੇ ਵੀ ਜਾਂਦਾ ਹੈ, ਸੰਬੰਧ ਰੱਖਦਾ ਹੈ ਜਾਂ ਜਿੰਨੀ ਵੀ ਦੌੜ ਭੱਜ ਕਰਦਾ ਹੈ ਉਹ ਸਾਰੀ ਦੀ ਸਾਰੀ ਜਿਉਣ ਦੀ ਤਿਆਰੀ ਨੂੰ ਮੁੱਖ ਰੱਖ ਕੇ ਕਰਦਾ ਹੈ। ਹਰ ਉਸ ਚੀਜ਼ ਤੋਂ ਡਰਦਾ ਹੈ ਜਿਸ ਨਾਲ ਮੌਤ ਦਾ ਸੰਬੰਧ ਹੋਵੇ। ਉਹ ਖਾਣਾ, ਪਹਿਨਣਾ, ਉਹ ਥਾਂ, ਉਹ ਕਰਮ ਭਾਵ ਕੁਝ ਵੀ ਕਹਿ ਲਈਏ, ਹਰ ਇਕ ਨਾਲੋਂ ਆਪਣਾ ਆਪ ਦੂਰ ਰੱਖ ਦਿੱਤਾ ਹੈ ਜਿਸ ਨਾਲ ਇਸ ਦੇ ਜੀਵਨ ਨੂੰ ਖ਼ਤਰਾ ਹੋਵੇ। ਪਰ ਜਦੋਂ ਇਹ ਗੁਰੂ ਘਰ ਆਉਂਦਾ ਹੈ, ਤਾਂ ਸਭ ਤੋਂ ਪਹਿਲਾ ਸਬਕ ਹੀ ਇਹ ਮਿਲਦਾ ਹੈ ਕਿ *'ਪਹਿਲਾ ਮਰਣੁ ਕਬੂਲਿ'*। ਜਿਹੜੀ ਗੱਲ ਜੀਵ ਸੁਣਨੀ ਵੀ ਨਹੀਂ ਚਾਹੁੰਦਾ ਉਹ ਇਥੇ ਸਭ ਤੋਂ ਪਹਿਲੀ ਗੱਲ ਹੈ।

ਦਰਅਸਲ ਇਸ ਦਾ ਪਿਛੋਕੜ ਇਹ ਹੈ ਕਿ ਮਰਨਾ ਸੱਚ ਹੈ। ਦੁਨੀਆਂ ਦੇ ਹਰ ਜੀਵ ਦੀ ਹਰ ਗੱਲ ਵੱਖੋ ਵੱਖਰੀ ਹੋ ਸਕਦੀ ਹੈ। ਕਿਸੇ ਕੋਲ ਧਨ ਹੋਵੇ ਕਿਸੇ ਕੋਲ ਨਾ ਹੋਵੇ, ਕਿਸੇ ਦੀ ਜ਼ੁਬਾਨ ਮਿੱਠੀ ਹੋਵੇ ਕਿਸੇ ਦੀ ਨਾ ਮਿੱਠੀ ਹੋਵੇ, ਔਲਾਦ ਹੋਵੇ ਨਾ ਹੋਵੇ, ਸੁੱਖ-ਦੁੱਖ ਹੋਵੇ ਨਾ ਹੋਵੇ ਪਰ ਇਕ ਗੱਲ ਸਭ ਦੀ ਸਾਂਝੀ ਹੈ ਭਾਵ ਯਕੀਨਨ ਹੈ ਕਿ ਸਭਨਾਂ ਮਰਣਾ ਆਇਆ, ਮੌਤ ਸਭ ਲਈ ਹੈ, ਮੌਤ ਸਭ ਨੂੰ ਆਉਣੀ ਹੈ। ਦੁਨੀਆਂ ਦੇ ਇਤਨੇ ਵੱਡੇ ਸੱਚ ਨੂੰ ਜੀਵ ਲੰਮਾ ਸਮਾਂ ਸੱਚ ਕਰਕੇ ਨਹੀਂ ਕਬੂਲ ਕਰਦਾ। ਇਹੀ ਸੋਚਦਾ ਹੈ ਕਿ ਦੂਜਿਆਂ ਨੇ ਮਰਨਾ ਹੈ ਜਦਕਿ ਹਰ ਇਕ ਦੀ ਮੌਤ ਸਾਡੇ ਲਈ ਇਕ ਅਲਾਰਮ ਹੈ ਪਰ ਇਹ ਵਿਚਾਰਾ ਇਸ ਸੱਚ ਦੇ ਘੜਿਆਲ ਨੂੰ ਸੁਣਦਾ ਹੋਇਆ ਵੀ ਅਗਿਆਨਤਾ ਦੀ ਨੀਂਦਰ ਵਿੱਚ ਸੁੱਤਾ ਪਿਆ ਹੈ।

ਸਤਿਗੁਰੂ ਜੀ ਨੇ ਜਿਹੜੀਆਂ ਚੀਜ਼ਾਂ ਬਿਲਕੁਲ ਪ੍ਰਪੱਕ ਕਰਕੇ ਯਾਦ ਰੱਖਣ ਦੀ ਹਦਾਇਤ ਕੀਤੀ ਸੀ ਉਹ ਚੀਜ਼ਾਂ ਜੀਵ ਭੁੱਲ ਗਿਆ ਅਤੇ ਜਿਹੜੀਆਂ ਭੁੱਲਣ ਦੀ ਹਦਾਇਤ ਕੀਤੀ ਸੀ ਉਹ ਸਭ ਕੁਝ ਯਾਦ ਰੱਖੀ ਬੈਠਾ ਹੈ। ਤਿੰਨ ਚੀਜ਼ਾਂ ਕਦੇ ਵੀ ਭੁੱਲਣੀਆਂ ਨਹੀਂ ਚਾਹੀਦੀਆਂ। ਪਹਿਲੀ ਮੌਤ ਹੈ ਪਰ ਜੀਵ ਨੂੰ *"ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ॥" (੧੨੫੪)* ਦੂਜਾ ਹੈ ਪ੍ਰਮੇਸ਼ਰ ਜੀ ਦਾ ਨਾਮ ਪਰ ਜੀਵ ਨੇ *"ਖਸਮੁ ਵਿਸਾਰਿ ਕੀਏ ਰਸ ਭੋਗ॥ ਤਾਂ ਤਨਿ ਉਠਿ ਖਲੋਏ ਰੋਗ॥" (੧੨੫੬)* ਤੀਜੀ ਵੀਚਾਰ ਹੈ ਪ੍ਰਮੇਸ਼ਰ ਜੀ ਦੀ ਵੀ ਯਾਦ ਵਿਸਾਰ ਕੇ *"ਹਰਿ ਬਿਸਰਤ ਸਦਾ ਖੁਆਰੀ॥"*

*(੭੧੧)* ਦੇ ਰਾਹ ਪੈ ਕੇ ਦਿਨ-ਰਾਤ ਠੋਕਰਾਂ ਖਾ ਰਿਹਾ ਹੈ।

ਮਰਣ ਕਬੂਲ ਸ਼ਬਦਾਂ ਦਾ ਅਰਥ ਵਿਸ਼ੇਸ਼ ਧਿਆਨ ਮੰਗਦਾ ਹੈ। ਭਾਵ ਹੈ ਕਿ ਜੇਕਰ ਮਰਣ ਕਬੂਲ ਕਰ ਲਵੇਂ ਤਾਂ ਮੌਤ ਦਾ ਡਰ ਖ਼ਤਮ ਹੋ ਜਾਵੇਗਾ। ਬੰਦਾ ਮੌਤ ਦੇ ਡਰ ਕਾਰਨ ਹੀ ਕਾਇਰ ਹੋ ਕੇ ਹਰ ਰੋਜ਼ ਮਰਦਾ ਹੈ। ਹਰ ਰੋਜ਼ ਜ਼ਿੰਦਗੀ ਦੇ ਅਸੂਲਾਂ ਤੋਂ ਕੰਡ ਕਰ ਲੈਂਦਾ ਹੈ। ਜੇਕਰ ਮੌਤ ਕਬੂਲੀ ਹੋਵੇਗੀ ਤਾਂ ਕਦੇ ਵੀ ਕਿਸੇ ਅੱਗੇ ਵਿਕੇਂਗਾ ਨਹੀਂ। ਵਿਕਾਰ ਅੱਗੇ ਵੀ ਹਾਰ ਕੇ ਜੀਵਨ ਦਾ ਦਾਮਨ ਮੈਲਾ ਨਹੀਂ ਕਰੇਂਗਾ ਕਿਉਂਕਿ ਜਾਣਾ ਜ਼ਰੂਰੀ ਹੈ। ਮੌਤ ਤੋਂ ਡਰਨ ਵਾਲਿਆਂ ਦਾ ਬਹੁਤ ਲੰਮਾ ਇਤਿਹਾਸ ਹੈ। ਹਰਨਾਕਸ਼ ਡਰਦਾ ਹੈ, ਕੰਸ ਡਰਦਾ ਹੈ, ਰਾਵਣ ਡਰਦਾ ਹੈ।

ਅਸਲ ਵਿੱਚ ਸੰਸਾਰ ਮੌਤ ਦੇ ਅਰਥ ਹੀ ਨਾ ਸਮਝਣ ਕਰਕੇ ਮੌਤ ਤੋਂ ਡਰਦਾ ਤਾਂ ਹੈ ਪਰ ਅਸਲ ਇਲਾਜ ਨਹੀਂ ਲੱਭਦਾ। ਸੰਸਾਰ ਨੇ ਮੌਤ ਤੋਂ ਬਚਣ ਲਈ ਸਰੀਰਕ ਕਸ਼ਟ ਹੀ ਇਸ ਦਾ ਇਲਾਜ ਸਮਝ ਲਿਆ ਸੀ। ਇਸ ਮੌਤ ਤੋਂ ਮੁਕਤੀ ਦੀ ਭੁੱਖ ਨੇ ਹੀ ਧਰਮ ਦੀ ਪ੍ਰੀਭਾਸ਼ਾ ਵੀ ਵਿਗਾੜ ਦਿੱਤੀ ਕਿਉਂਕਿ ਮੌਤ ਬਾਰੇ ਸਮਝਾਉਣ ਵਾਲਿਆਂ ਨੇ ਵੀ ਮੌਤ ਤੋਂ ਡਰਾ-ਡਰਾ ਕੇ, ਨਰਕਾਂ ਦੇ ਕਸ਼ਟਾਂ ਦੀ ਗੱਲ ਸੁਣਾ-ਸੁਣਾ ਕੇ ਆਪਣੇ ਸੁਆਰਥ ਦੀ ਖ਼ੂਬ ਪੂਰਤੀ ਕੀਤੀ। ਜੀਵ ਵਿਚਾਰਾ ਭਰਮਾਂ ਦਾ ਮਾਰਿਆ ਇਨ੍ਹਾਂ ਪਿੱਛੇ ਲੱਗ ਕੇ ਧਰਮ ਦੀ ਥਾਂ 'ਤੇ ਭਰਮ ਹੀ ਕਮਾ ਰਿਹਾ ਹੈ। ਚਲੋ ਖ਼ੈਰ, ਗੁਰਮਤਿ ਦਾ ਦਾਮਨ ਪਕੜਨ ਦੀ ਕੋਸ਼ਿਸ਼ ਕਰੀਏ। ਭਾਈ ਗੁਰਦਾਸ ਜੀ ਦਾ ਇਕ ਬਚਨ ਸਾਨੂੰ ਤੱਤ ਨਿਰਨੇ ਦੇ ਕਾਫ਼ੀ ਨੇੜੇ ਲੈ ਜਾਏਗਾ। ਬਚਨ ਹੈ ਕਿ *'ਮੁਰਦਾ ਹੋਇ ਮੁਰੀਦੁ ਨਾ ਗਲੀ ਹੋਵਣਾ॥'* ਪਹਿਲਾਂ ਇਸ ਦਾ ਗਹਿਰਾ ਵੀਚਾਰ ਸਮਝ ਲਈਂ। ਗੁਰਮੁਖ ਗਾਡੀ ਰਾਹ ਲਈ ਬਹੁਤ ਜ਼ਰੂਰੀ ਹੈ ਸ਼ਬਦ ਸੁਰਤਿ ਦਾ ਮਿਲਾਪ। ਸ਼ਬਦ ਸਤਿਗੁਰੂ ਜੀ ਦਾ ਹੈ ਅਤੇ ਸੁਰਤਿ ਜਗਿਆਸੂ ਦੀ ਹੈ। ਸੁਰਤਿ ਗੁਰੂ ਸ਼ਬਦ ਨੂੰ ਤਦ ਹੀ ਪਕੜ ਸਕਦੀ ਹੈ ਜੇਕਰ ਮੇਰੇ ਆਪਣੇ ਸ਼ਬਦ ਖ਼ਤਮ ਹੋ ਜਾਣ। 'ਮੈਂ', ਅੰਦਰ ਜੀਉਂਦੀ ਹੋਣ ਕਰਕੇ ਗੁਰੂ ਦੇ ਸ਼ਬਦਾਂ ਦਾ ਸਗੋਂ ਬੁਰਕਾ ਪਹਿਨ ਕੇ ਬਚ ਜਾਂਦੀ ਹੈ। ਅਜਿਹੀ ਅਵਸਥਾ ਵਿੱਚ ਜੀਵ ਗੁਰੂ ਸ਼ਬਦਾਂ ਨੂੰ ਯਾਦ ਕਰਕੇ ਉਨ੍ਹਾਂ ਦੀ ਵੀ ਦੁਰਵਰਤੋਂ ਕਰਨ ਲੱਗ ਪੈਂਦਾ ਹੈ। ਠੀਕ ਉਸ ਤਰ੍ਹਾਂ ਦੀ ਹੀ ਅਵਸਥਾ ਬਣ ਜਾਂਦੀ ਹੈ ਜਿਵੇਂ ਕਿਸੇ ਨੇ ਲੰਮੀ ਮਿਹਨਤ ਕਰਕੇ ਕੋਈ ਦਵਾਈ ਤਿਆਰ ਕੀਤੀ ਕਿ ਇਹ ਦੁੱਖਾਂ ਨੂੰ ਕੱਟ ਕੇ ਸੁੱਖਾਂ ਨਾਲ ਜ਼ਿੰਦਗੀ ਦਾ ਰਿਸ਼ਤਾ ਜੋੜੇਗੀ ਪਰ ਅਜਿਹਾ ਹੋਇਆ ਕਿ ਉਸ ਦਵਾਈ ਨੂੰ ਨਸ਼ੱਈ ਲੋਕਾਂ ਨੇ ਵਰਤ ਕੇ ਸਿਰਫ਼ ਇਕ ਨਸ਼ਾ ਹੀ ਬਣਾ ਕੇ ਰੱਖ ਦਿੱਤਾ। ਨਸ਼ਾ ਤਾਂ ਪਿਆਰਿਓ, ਨਸ਼ਾ ਹੀ ਹੈ

ਭਾਵੇਂ ਸ਼ਰਾਬ ਦਾ ਹੋਵੇ ਭਾਵੇਂ ਖੰਘ ਦੀ ਦਵਾਈ ਦਾ ਹੋਵੇ। ਜ਼ਿੰਦਗੀ ਦੀ ਤਬਾਹੀ ਤਾਂ ਦੋਨਾਂ ਗੱਲਾਂ ਵਿੱਚ ਹੀ ਹੁੰਦੀ ਹੈ। ਬੱਸ ਇਹੋ ਹਾਲਤ ਧਰਮ ਦੀ ਦੁਨੀਆਂ ਵਿੱਚ ਹੋ ਰਹੀ ਹੈ। ਆਮ ਮਨੁੱਖ ਨੂੰ ਧਨ-ਦੌਲਤ, ਧੀਆਂ-ਪੁੱਤਰਾਂ, ਕਾਰੋਬਾਰ ਇਤਿਆਦਿਕ ਦਾ ਨਸ਼ਾ ਹੈ ਅਤੇ ਦੂਜੇ ਪਾਸੇ ਅਖੌਤੀ ਧਰਮੀ ਨੂੰ ਆਪਣੇ ਵੱਲੋਂ ਗੁਰੂ-ਸ਼ਬਦਾਂ ਦੀ ਕਮਾਈ ਦਾ ਨਸ਼ਾ ਹੈ। ਜਿਨ੍ਹਾਂ ਸ਼ਬਦਾਂ ਦੀ ਕਮਾਈ ਨੇ ਪਰਮਾਤਮਾ ਦਾ ਰੂਪ ਬਣਾ ਦੇਣਾ ਸੀ, ਉਨ੍ਹਾਂ ਸ਼ਬਦਾਂ ਦੀ ਦੁਰਵਰਤੋਂ ਨੇ ਰੱਬ ਦਾ ਸ਼ਰੀਕ ਬਣਾ ਦਿੱਤਾ। ਨਸ਼ਾ ਤਾਂ ਨਸ਼ਾ ਹੈ। ਹਉਮੈ ਤਾਂ ਹਉਮੈ ਹੈ ਭਾਵੇਂ ਉਹ ਦੁਨਿਆਵੀ ਪਦਾਰਥਾਂ ਦੀ ਹੋਵੇ ਤੇ ਭਾਵੇਂ ਉਹ ਗੁਰੂ-ਸ਼ਬਦਾਂ ਦੀ ਕਮਾਈ ਦੀ ਹੋਵੇ। ਹਉਮੈ ਨੇ ਕੰਤ ਦੀ ਨੇੜਤਾ ਨਹੀਂ ਹੋਣ ਦੇਣੀ।

ਮਾਰਨਾ ਅਸਲ ਵਿੱਚ ਆਪਣੇ-ਆਪੇ ਨੂੰ ਹੈ। ਮੇਰੀ ਸੁਰਤਿ ਮੇਰੇ ਸ਼ਬਦ ਛੱਡ ਕੇ, ਗੁਰੂ ਸ਼ਬਦ ਨੂੰ ਪਕੜ ਸਕੇ ਪਰ ਅਜਿਹਾ ਤਦ ਹੀ ਹੋ ਸਕਦਾ ਹੈ ਜੇਕਰ ਮੁਰੀਦ ਮੁਰਦਾ ਹੋ ਜਾਵੇ। ਮੁਰਦੇ ਦਾ ਸਭ ਨਾਲੋਂ ਸੰਬੰਧ ਟੁੱਟ ਜਾਂਦਾ ਹੈ ਜਾਂ ਦੂਜੇ ਸ਼ਬਦਾਂ ਵਿੱਚ ਕਹਿ ਲਈਏ ਕਿ ਮੁਰਦੇ ਨਾਲ ਸੰਬੰਧ ਕੋਈ ਵੀ ਨਹੀਂ ਰੱਖਣਾ ਚਾਹੁੰਦਾ। ਇਸ ਲਈ ਮੁਰਦਾ ਹੋਣ ਦਾ ਅਰਥ ਸੀ ਆਪਣੇ ਵਿਚਾਰਾਂ ਨੂੰ ਮਾਰਨਾ।

*"ਵੀਚਾਰਿ ਮਾਰੈ ਤਰੈ ਤਾਰੈ ਉਲਟਿ ਜੋਨਿ ਨ ਆਵਏ॥"* *(੬੮੭)*

ਇਕ ਇਥੇ ਰੱਬੀ ਨੇਮ ਹੋਰ ਵੀਚਾਰ ਲਈਏ ਫਿਰ ਅਗਲੀ ਵੀਚਾਰ ਵੱਲ ਚੱਲਦੇ ਹਾਂ। ਆਮ ਜ਼ਿੰਦਗੀ ਵਿੱਚ ਕਦੇ ਵੀ ਦੇਖਣਾ, ਜਿੱਥੋਂ ਹਵਾ ਗਰਮ ਹੋ ਕੇ ਉੱਪਰ ਉੱਠ ਜਾਂਦੀ ਹੈ ਤਾਂ ਉਸ ਦੀ ਥਾਂ ਭਰਨ ਵਾਸਤੇ ਦੂਜੀ ਥਾਂ ਤੋਂ ਤੇਜ਼ ਹਵਾ ਚੱਲਦੀ ਹੋਈ ਉੱਥੇ ਪਹੁੰਚਦੀ ਹੈ। ਪਾਣੀ ਵਿੱਚੋਂ ਕੁਝ ਕੁ ਪਾਣੀ ਕੱਢ ਲਈਏ ਤਾਂ ਪਤਾ ਵੀ ਨਹੀਂ ਲੱਗਦਾ ਕਿ ਬਾਕੀ ਪਾਣੀ ਕਦੋਂ ਉਸ ਦੀ ਖ਼ਾਲੀ ਥਾਂ ਨੂੰ ਭਰ ਕੇ ਆਪਣਾ ਤਲ ਬਰਾਬਰ ਕਰ ਲੈਂਦਾ ਹੈ। ਬੱਸ ਇਸ ਤਰ੍ਹਾਂ ਹੀ ਜਦੋਂ ਜੀਵ ਨੇ ਆਪਣਾ ਆਪਾ ਖ਼ਾਲੀ ਕਰ ਲਿਆ ਤਾਂ ਪਤਾ ਵੀ ਨਹੀਂ ਲੱਗਣਾ ਕਿ ਕਦੋਂ ਪਰਮੇਸ਼ਰ ਜੀ ਨੇ ਆਪਣੀ ਰਹਿਮਤ ਨਾਲ ਹਿਰਦਾ ਭਰ ਦਿੱਤਾ ਹੈ। ਪਰ ਜੀਵ ਸਾਰੀ ਜ਼ਿੰਦਗੀ ਆਪਣੇ ਸ਼ਬਦਾਂ ਦੀ ਹੋਂਦ ਬਣਾ ਕੇ, ਅੰਦਰ ਜੀਉਂਦੇ ਰੱਖ ਕੇ, ਫਿਰ ਗੁਰੂ ਬਚਨਾਂ ਨੂੰ ਵੀ ਪਾਲਣਾ ਚਾਹੁੰਦਾ ਹੈ ਤਾਂ ਅਜਿਹਾ ਸੁਰਤਿ ਕਰਕੇ ਹੋ ਨਹੀਂ ਸਕਦਾ, ਕਿਉਂਕਿ ਜਿੰਨਾ ਚਿਰ ਸੁਰਤਿ ਕੋਲ ਮੇਰੇ ਸ਼ਬਦ ਹਨ ਉੱਨਾ ਚਿਰ ਸੁਰਤਿ ਗੁਰੂ ਸ਼ਬਦ ਦੀ ਅਗਵਾਈ ਵਿੱਚ ਤੁਰ ਨਹੀਂ ਸਕਦੀ। ਸੋ ਵੀਚਾਰ ਦਾ ਸਾਰ ਇਹ ਹੋਇਆ ਕਿ ਅਸਲ ਵਿੱਚ ਮੁਰੀਦ ਗੱਲਾਂ ਨਾਲ ਨਹੀਂ ਬਣ ਹੋਣਾ। ਮੁਰਦਾ ਕਦੇ ਆਪਣੀ ਮਰਜ਼ੀ ਨਹੀਂ ਕਰਦਾ।

ਠੰਡਕ ਵਿੱਚ ਰੱਖ ਦਿਉ, ਗਰਮੀ ਵਿੱਚ ਰੱਖ ਦਿਉ, ਉਸ ਨੂੰ ਕੋਈ ਦੁੱਖ ਸੁੱਖ ਨਹੀਂ ਪੋਂਹਦਾ। ਇਸ ਤਰ੍ਹਾਂ ਹੀ ਜਦੋਂ ਜੀਵ ਉੱਤੇ ਦੁਨੀਆਂ ਦੇ ਸ਼ਬਦਾਂ ਦਾ ਅਸਰ ਖ਼ਤਮ ਹੋ ਗਿਆ। ਜੀਵ ਕੇਵਲ ਗੁਰੂ-ਸ਼ਬਦ ਦੀ ਅਗਵਾਈ ਵਿੱਚ ਤੁਰ ਪਿਆ ਤਾਂ ਇਸ ਮੌਤ ਦਾ ਅਸਲ ਨਾਮ ਹੀ ਮੌਤ ਹੈ। ਸਰੀਰ ਨੂੰ ਤਾਂ ਕੋਈ ਵੀ ਮਾਰ ਸਕਦਾ ਹੈ ਪਰ ਉਹ ਆਤਮਘਾਤੀ ਹੈ ਲੇਕਿਨ ਹਉਮੈ ਨੂੰ ਮਾਰਨ ਵਾਲਾ ਆਤਮਘਾਤੀ ਨਹੀਂ ਬਲਕਿ ਨਿਰੰਕਾਰ ਦਾ ਰੂਪ ਹੋ ਜਾਂਦਾ ਹੈ।

*ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ॥*

*(੬੦੪)*

ਇਹ ਅਸਲ ਵਿੱਚ ਫਿਰ ਕਦੇ ਵੀ ਮੌਤ ਦਾ ਖਾਜਾ ਨਾ ਬਣ ਸਕਾਂ, ਇਹ ਗੁਰੂ ਸ਼ਬਦ ਦੁਆਰਾ ਮਰਨਾ, ਕਬੂਲ ਕਰਨਾ ਹੀ ਸੱਚਾ ਮਰਨਾ ਹੈ। ਪਹਿਲਾ ਮਰਣ ਕਬੂਲਿ ਇਸ ਅਵਸਥਾ ਦਾ ਨਾਮ ਹੈ। ਸ਼ਾਇਦ ਸਤਿਗੁਰੂ ਗੁਰੂ ਅਰਜਨ ਸਾਹਿਬ ਜੀ ਨੇ ਭਾਈ ਮੰਝ ਨੂੰ ਇਹ ਕਹਿ ਕੇ ਪ੍ਰਥਾਇ ਸਾਖੀ ਸਾਂਝੀ ਸਗਲ ਜਹਾਨ ਲਈ ਬਖ਼ਸ਼ੀ ਸੀ ਕਿ ਭਲਿਆ ਪੁਰਖਾ! ਸਿੱਖੀ ਉੱਤੇ ਸਿੱਖੀ ਨਹੀਂ ਟਿਕਦੀ। ਅਸਲ ਚਲਾਕ ਲੋਕਾਂ ਨੇ ਇਹ ਗੱਲ ਕੇਵਲ ਭਾਈ ਮੰਝ ਨਾਲ ਹੀ ਸੰਬੰਧਿਤ ਰੱਖ ਲਈ, ਕਦੇ ਆਪਣੇ ਜੀਵਨ ਵਿੱਚ ਇਹ ਵੀਚਾਰ ਨਹੀਂ ਕੀਤੀ ਕਿ ਮੇਰੇ ਅੰਦਰ ਵੀ ਜੇਕਰ ਮੇਰੀ ਸੋਚ ਦੀ ਸਿੱਖੀ ਜਿਉਂਦੀ ਹੈ ਤਾਂ ਗੁਰੂ ਸੋਚ ਵਾਲੀ ਸਿੱਖੀ ਪ੍ਰਾਪਤ ਨਹੀਂ ਹੋ ਸਕਦੀ। ਬਾਹਰੀ ਤੌਰ 'ਤੇ ਮੇਰੀ ਸ਼ਕਲ ਹੀ ਸਿੱਖਾਂ ਵਰਗੀ ਹੋਵੇਗੀ ਪਰ ਮੈਂ ਅੰਦਰੋਂ ਉੱਥੇ ਹੀ ਖਲੋਤਾ ਹੋਵਾਂਗਾ।

ਇਕ ਰੱਬੀ ਫ਼ਕੀਰ ਲੰਮਾ ਸਮਾਂ ਆਪਣੇ ਜੀਵਨ ਦੀਆਂ ਲੋੜਾਂ ਨੂੰ ਸੰਕੋਚ ਕੇ ਬੰਦਗੀ ਕਰਦਾ ਸੀ। ਇਹ ਵੀਚਾਰ ਵੀ ਇਥੇ ਚੇਤੇ ਰੱਖਣ ਵਾਲੀ ਹੈ ਕਿ ਪੁਰਾਤਨ ਧਰਮੀ ਲੋਕਾਂ ਨੇ ਆਪਣੀਆਂ ਲੋੜਾਂ ਸੰਕੋਚਣ ਲਈ ਕੱਪੜਾ ਨਹੀਂ ਪਹਿਨਿਆ ਸੀ ਪਰ ਮਗਰੋਂ ਇਹ ਭੇਖ ਬਣਾ ਲਿਆ। ਇਕ ਦਿਨ ਇਸ ਫ਼ਕੀਰ ਨੇ ਕਾਲਾ ਚੋਲਾ ਪਹਿਨ ਕੇ ਸਗੋਂ ਬਾਹਰੋਂ ਵੀ ਤਿਆਗ ਕਰਕੇ ਆਪਣੇ ਹੀ ਪ੍ਰੀਵਾਰ ਵਿੱਚ ਰਹਿਣ ਲੱਗ ਪਿਆ। ਇਸ ਫ਼ਕੀਰ ਦੇ ਇਸ ਕਰਮ ਨਾਲ ਬਹੁਤ ਹੀ ਚਰਚਾ ਹੋਈ। ਕੁਝ ਸਿਆਣੇ ਲੋਕਾਂ ਨੇ ਚਰਚਾ ਕਰਨ ਦੀ ਥਾਂ 'ਤੇ ਉਸ ਫ਼ਕੀਰ ਕੋਲ ਜਾ ਕੇ ਹੀ ਪੁੱਛਣਾ ਪਸੰਦ ਕੀਤਾ। ਇਕ ਦਿਨ ਕੁਝ ਸਿਆਣੇ ਲੋਕ ਇਕੱਠੇ ਹੋ ਕੇ ਪੁੱਛਣ ਲੱਗੇ ਤਾਂ ਫ਼ਕੀਰ ਨੇ ਬੜੇ ਪਿਆਰ ਨਾਲ ਜਵਾਬ ਦਿੱਤਾ ਕਿ ਭਾਈ, ਅਸਲ ਵਿੱਚ ਕਾਲੇ ਕੱਪੜੇ ਮਾਤਮ ਦੀ ਨਿਸ਼ਾਨੀ ਹੈ। ਮੈਂ ਅੰਦਰੋਂ ਮਰ ਗਿਆ ਹਾਂ, ਇਸ ਲਈ ਮੈਂ ਕਾਲੇ ਕੱਪੜੇ ਪਹਿਨ ਕੇ ਪ੍ਰੀਵਾਰ ਵਿੱਚ ਰਹਿਣ ਲੱਗ ਪਿਆ ਹਾਂ। ਹੁਣ ਮੈਨੂੰ ਮੋਹ-ਮਮਤਾ, ਦੁੱਖ-ਸੁੱਖ, ਦੁਨੀਆਂ ਦੀ

ਲੋਕ-ਲਾਜ ਕੁਝ ਵੀ ਨਹੀਂ ਵਿਆਪਦਾ ਜਿਸ ਕਰਕੇ ਮੈਨੂੰ ਪਰਮ ਅਨੰਦ ਦੀ ਦਾਤਿ ਪ੍ਰਾਪਤ ਹੋ ਗਈ ਹੈ। ਹੁਣ ਤਾਂ ਮੇਰੀ ਸੁਰਤਿ ਰੱਬੀ ਸ਼ਬਦਾਂ ਨਾਲ ਮਸਤ ਮਸਤਾਨੀ ਅੰਦਰੋਂ-ਅੰਦਰੀ ਪਰਮ ਸੁੱਖ ਮਾਣਦੀ ਰਹਿੰਦੀ ਹੈ।

ਸੋ ਸਤਿਗੁਰੂ ਜੀ ਦੇ "ਪਹਿਲਾ ਮਰਣ ਕਬੂਲਿ" ਦਾ ਅਰਥ ਸੀ ਕਿ ਆਪਣੇ ਆਪ ਨੂੰ ਭਾਵ ਆਪਣੇ ਵੀਚਾਰਾਂ ਨੂੰ ਮਾਰਨਾ। ਗੁਰਮਤਿ ਦਾ ਧਾਰਨੀ ਹੋਣਾ। ਜਿਸ ਕੋਲ ਸਤਿਗੁਰੂ ਜੀ ਦੀ ਮਤਿ ਆ ਜਾਵੇ ਤਾਂ ਉਹ ਸਤਿਗੁਰੂ ਵਿੱਚ ਹੀ ਸਮਾ ਜਾਂਦਾ ਹੈ।

*ਸਤਿਗੁਰ ਕੀ ਜਿਸ ਨੋ ਮਤਿ ਆਵੈ ਸੋ ਸਤਿਗੁਰ ਮਾਹਿ ਸਮਾਨਾ॥*

*(੭੯੭)*

ਸਤਿਗੁਰੂ ਨੂੰ ਕਦੇ ਮੌਤ ਨਹੀਂ ਆਉਂਦੀ। ਸਤਿਗੁਰੂ ਜੀ ਵਿੱਚ ਸਮਾਏ ਹੋਏ ਜੀਵ ਦੀ ਮੌਤ ਕਿਵੇਂ ਹੋ ਸਕਦੀ ਹੈ? ਭਾਵ ਉਹ ਵੀ ਜਨਮ ਮਰਨ ਤੋਂ ਰਹਿਤ ਹੋ ਜਾਂਦੇ ਹਨ।

*ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥*
*ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ॥*
*ਪ੍ਰਭ ਕੈ ਸਿਮਰਨਿ ਕਾਲੁ ਪਰਹਰੈ॥*
*ਪ੍ਰਭ ਕੈ ਸਿਮਰਨਿ ਦੁਸਮਨੁ ਟਰੈ॥* *(ਸੁਖਮਨੀ ਸਾਹਿਬ)*

# *ਅਕਲਾਂ ਦੇ ਬੁੱਢੇ ਅਤੇ ਸ਼ਕਲਾਂ ਦੇ ਬੁੱਢੇ*

ਜ਼ਿੰਦਗੀ, ਬਾਲ, ਜੁਆਨੀ ਅਤੇ ਬੁਢੇਪਾ ਇਨ੍ਹਾਂ ਤਿੰਨਾਂ ਪੜਾਵਾਂ ਵਿੱਚੋਂ ਗੁਜ਼ਰਦੀ ਹੈ। ਬਾਲ ਅਵਸਥਾ ਅਰੰਭਕ ਅਵਸਥਾ ਹੋਣ ਕਰਕੇ ਸਿਰਫ਼ ਮੁਆਫ਼ੀਆਂ ਦੀ ਹੱਕਦਾਰ ਹੈ, ਜਿਸ ਕਰਕੇ ਬਚਪਨ ਦੀ ਉਮਰ ਵਿੱਚ ਬੱਚੇ ਦੀ ਹਰ ਗ਼ਲਤੀ ਨੂੰ, ਹਰ ਕੋਈ ਮੁਆਫ਼ ਕਰ ਦਿੰਦਾ ਹੈ। ਬਚਪਨ ਵਿੱਚ ਗ਼ਲਤੀਆਂ ਹੋਣੀਆਂ ਸੁਭਾਵਿਕ ਹਨ ਕਿਉਂਕਿ ਜ਼ਿੰਦਗੀ ਦਾ ਕੋਈ ਤਜਰਬਾ ਨਹੀਂ ਹੁੰਦਾ। ਉਸ ਨੇ ਹਾਲੇ ਹਰ ਕੰਮ ਕਰਕੇ ਦੇਖਣਾ ਹੈ। ਇਸ ਲਈ ਸਤਿਗੁਰੂ ਜੀ ਵੀ ਆਖਦੇ ਹਨ ਕਿ ਬੱਚੇ ਕੋਲੋਂ ਕੁਝ ਕੰਮ ਚੰਗੇ ਵੀ ਅਤੇ ਕੁਝ ਗ਼ਲਤ ਵੀ ਹੁੰਦੇ ਹਨ ਬਲਕਿ ਬਹੁਤੇ ਗ਼ਲਤ ਹੁੰਦੇ ਹਨ।

*ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ॥* *(੪੭੪)*

ਜੁਆਨੀ ਪਹਿਰਾ ਜ਼ਿੰਮੇਵਾਰੀ ਦਾ ਅਹਿਸਾਸ ਕਰਨ ਦਾ ਵਕਤ ਹੈ। ਜਿਤਨਾ ਮੁਆਫ਼ੀ ਦਾ ਹੱਕਦਾਰ ਬਚਪਨ ਹੈ, ਜੁਆਨੀ ਉਤਨਾ ਹੱਕ ਨਹੀਂ ਰੱਖਦੀ ਜਿਸ ਕਰਕੇ ਜੁਆਨੀ ਪਹਿਰੇ ਦੀਆਂ ਗ਼ਲਤੀਆਂ ਅਕਸਰ ਜ਼ਿੰਦਗੀ ਦੇ ਕਲੰਕ ਬਣਦੀਆਂ ਹਨ। ਜੁਆਨੀ ਪਹਿਰੇ ਵਿੱਚ ਹਰ ਕੋਈ ਜ਼ਿੰਮੇਵਾਰੀ ਦਾ ਅਹਿਸਾਸ ਕਰਵਾਉਂਦਾ ਹੈ।

ਬ੍ਰਿਧ ਅਵਸਥਾ ਤਾਂ ਜ਼ਿੰਦਗੀ ਦੇ ਆਖ਼ਰੀ ਪੜਾਅ ਦਾ ਨਾਮ ਹੈ। ਇਥੇ ਤਾਂ ਸਾਰੀ ਜ਼ਿੰਦਗੀ ਦਾ ਸਫ਼ਰ ਮੁਕਾ ਲਿਆ ਹੈ ਇਸ ਲਈ ਹਰ ਕੰਮ ਦਾ ਤਜਰਬਾ ਅਤੇ ਚੰਗੇ ਮੰਦੇ ਦਾ ਗਿਆਨ ਹੈ। ਦੂਜੇ ਸ਼ਬਦਾਂ ਵਿੱਚ ਬਜ਼ੁਰਗੀ ਇਕ ਤੱਤ ਨਿਰਣੈ ਦਾ ਨਾਮ ਹੈ।

ਇਸ ਕਰਕੇ ਹੀ ਬਜ਼ੁਰਗ ਦੀ ਗ਼ਲਤੀ ਨੂੰ ਕੋਈ ਵੀ ਮੁਆਫ਼ ਨਹੀਂ ਕਰਦਾ। ਗੁਰਮਤਿ ਇਕ ਵੱਖਰਾ ਹੀ ਪੱਖ ਪ੍ਰਗਟ ਕਰਦੀ ਹੈ। ਇਸ ਅਨੁਸਾਰ ਸਰੀਰ ਤਾਂ ਬਾਲ, ਜੁਆਨੀ ਦੇ ਪੜਾਵਾਂ ਨੂੰ ਪਾਰ ਕਰਕੇ ਬ੍ਰਿਧ ਅਵਸਥਾ ਤੱਕ ਪਹੁੰਚ ਜਾਂਦਾ ਹੈ ਪਰ ਇਹ ਜ਼ਰੂਰੀ ਨਹੀਂ ਕਿ ਜਿਹੜਾ ਸਰੀਰ ਕਰਕੇ ਬਜ਼ੁਰਗ ਹੋਵੇ ਉਹ ਅਕਲ ਕਰਕੇ ਵੀ ਹੋਵੇ। ਬਹੁਤ ਵਾਰੀ ਲੋਕ ਸ਼ਕਲ ਦੇ ਬੁੱਢੇ ਹੋ ਜਾਂਦੇ ਹਨ ਪਰ ਅਕਲ ਕਰਕੇ ਬਚਪਨ ਵਿੱਚ ਹੀ ਰੁਕੇ ਰਹਿੰਦੇ ਹਨ।

*ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ॥*
*ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨੁ॥* *(੧੪੨੬)*

ਸਰੀਰਕ ਤੌਰ 'ਤੇ ਬਿਰਧ ਹੋ ਗਿਆ ਪਰ ਅਕਲ ਹਾਲੇ ਜ਼ਿੰਦਗੀ ਦੇ ਮਕਸਦ ਪ੍ਰਤੀ ਸੁਚੇਤ ਨਹੀਂ। ਭਗਤ ਫ਼ਰੀਦ ਦਾ ਵੀ ਪਾਵਨ ਬਚਨ ਹੈ ਕਿ

*ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ॥*
*ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ॥* (੧੩੮੦)

ਗੁਰੂ ਘਰ ਨੇ ਸੰਸਾਰ ਨੂੰ ਉਹ ਬੁੱਢੇ ਵੀ ਦਿਖਾਏ ਹਨ ਜੋ ਸ਼ਕਲਾਂ ਕਰਕੇ ਨਹੀਂ ਬਲਕਿ ਅਕਲਾਂ ਕਰਕੇ ਬੁੱਢੇ ਬਾਬੇ ਕਰਕੇ ਸਤਿਕਾਰੇ ਗਏ। ਅਜਿਹੀ ਸਭ ਤੋਂ ਪਹਿਲੀ ਮਿਸਾਲ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਪ੍ਰਗਟ ਕੀਤੀ। ਜਦੋਂ ਸਤਿਗੁਰੂ ਜੀ ਕਰਤਾਰਪੁਰ ਸਾਹਿਬ ਵਾਸਾ ਕਰ ਰਹੇ ਸਨ ਤਾਂ ਇਕ ਬਾਰਾਂ ਕੁ ਸਾਲਾਂ ਦਾ ਬੱਚਾ ਡੰਗਰ ਚਾਰਦਾ, ਸਾਹਿਬ ਜੀ ਦੇ ਬਚਨ ਸੁਣਨ ਆ ਗਿਆ। ਉਹ ਕੇਵਲ ਬਚਨ ਸੁਣ ਕੇ ਹੀ ਚਲਾ ਨਹੀਂ ਗਿਆ, ਸਗੋਂ ਆਪਣੇ ਵੀ ਬਚਨ ਸੁਣਾ ਗਿਆ ਕਿ ਮੌਤ ਤੋਂ ਬਹੁਤ ਡਰ ਲੱਗਦਾ ਹੈ। ਹੁਣ ਬੱਚਾ ਮੌਤ ਦੀ ਗੱਲ ਕਰੇ ਜਿਸ ਨੇ ਹਾਲੇ ਜ਼ਿੰਦਗੀ ਅਰੰਭ ਕੀਤੀ ਹੈ, ਦੁਨੀਆਂ ਵਿੱਚ ਤਾਂ ਸਰੀਰਕ ਤੌਰ 'ਤੇ ਬੁੱਢੇ ਹੋਏ ਲੋਕ ਵੀ ਮੌਤ ਦੀ ਗੱਲ ਨਹੀਂ ਕਰਦੇ ਅਤੇ ਹਰੀ ਨਾਮ ਦਾ ਰਸ ਨਹੀਂ ਲੈਂਦੇ।

ਤੁਸੀਂ ਬਚਪਨ ਵਿੱਚ ਹੀ ਮੌਤ ਬਾਰੇ ਵੀਚਾਰਾਂ ਹੀ ਨਹੀਂ ਕਰਦੇ ਬਲਕਿ ਬਚਣ ਲਈ ਰਾਹ ਵੀ ਪੁੱਛਦੇ ਹੋ। ਤੁਹਾਡਾ ਨਾਮ ਕੀ ਹੈ? ਗੁਰੂ ਜੀ ਦੇ ਇਸ ਸਵਾਲ ਦਾ ਜਵਾਬ ਇਸ ਬੱਚੇ ਨੇ ਬੁੜਾ ਕਹਿ ਕੇ ਦਿੱਤਾ। ਗੁਰੂ ਨਾਨਕ ਸਾਹਿਬ ਜੀ ਹੱਸ ਕੇ ਬਚਨ ਕਰਨ ਲੱਗੇ ਕਿ ਭਾਈ ਤੇਰਾ ਤਾਂ ਨਾਮ ਅਸਲ ਵਿੱਚ ਬੁੱਢਾ ਹੋਣਾ ਚਾਹੀਦਾ ਹੈ। ਉਹ ਬੱਚਾ ਸਮੁੱਚੇ ਸਿੱਖ ਜਗਤ ਵਿੱਚ 12 ਕੁ ਸਾਲਾਂ ਦੀ ਉਮਰ ਦਾ ਬਾਬਾ ਬੁੱਢਾ ਕਰਕੇ ਜਾਣਿਆ ਜਾਂਦਾ ਹੈ। ਇਹ ਸ਼ਕਲ ਕਰਕੇ ਬੱਚਾ ਪਰ ਅਕਲ ਕਰਕੇ ਬੁੱਢਾ ਹੈ। ਇਹ ਅਕਲ ਦਾ ਬੁੱਢਾ ਹਰ ਵਾਰੀ ਸ਼ਕਲਾਂ ਦੇ ਬੁੱਢਿਆਂ ਦੀ ਅਗਵਾਈ ਕਰਦਾ ਰਿਹਾ। ਗੁਰੂ ਘਰ ਵੱਲੋਂ ਜਦੋਂ ਗੁਰੂ ਗੱਦੀ ਦੀ ਰਸਮ ਕੀਤੀ ਜਾਂਦੀ ਸੀ ਤਾਂ ਛੇਵੇਂ ਪਾਤਿਸ਼ਾਹ ਜੀ ਤੱਕ ਇਸ ਅਕਲ ਦੇ ਬੁੱਢੇ ਨੇ ਹੀ ਇਹ ਰਸਮ ਨਿਭਾਈ ਸੀ। ਗੁਰੂ ਅੰਗਦ ਸਾਹਿਬ ਜੀ ਤੋਂ ਲੈ ਕੇ ਛੇਵੇਂ ਪਾਤਿਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਤੱਕ ਗੁਰ-ਸ਼ਬਦ ਦਾ ਤਿਲਕ ਬਾਬਾ ਬੁੱਢਾ ਜੀ ਨੇ ਹੀ ਦਿੱਤਾ ਸੀ। ਇਥੇ ਹੀ ਬਸ ਨਹੀਂ, ਜਦੋਂ ਵੀ ਕਦੇ ਸ਼ਕਲਾਂ ਦੇ ਬੁੱਢਿਆਂ ਨੂੰ ਰਸਤਾ ਨਹੀਂ ਲੱਭਿਆ ਤਾਂ ਇਸ ਅਕਲ ਦੇ ਬੁੱਢੇ ਨੇ ਹੀ ਮਾਰਗ ਦਰਸ਼ਨ ਕੀਤਾ। ਗੁਰੂ ਅੰਗਦ ਸਾਹਿਬ ਜੀ ਜਦੋਂ ਮਾਤਾ ਭਿਰਾਈ ਜੀ ਦੇ ਘਰ ਇਕਾਂਤਵਾਸ ਹੋ ਗਏ ਸਨ ਤਾਂ ਬਾਬਾ ਬੁੱਢਾ ਜੀ ਨੇ ਹੀ ਦੱਸਿਆ ਸੀ ਕਿ ਅੰਮ੍ਰਿਤ ਬਾਣੀ ਦਾ ਕੀਰਤਨ ਕਰੋ, ਗੁਰੂ ਜੀ ਆਪੇ ਹੀ ਪ੍ਰਗਟ ਹੋ ਜਾਣਗੇ।

ਹਰੀ ਦੀ ਕੀਰਤੀ ਤਾਂ ਨਿਰਗੁਣ ਸਰੂਪ ਪ੍ਰਮੇਸ਼ਰ ਨਾਲ ਮਿਲਾ ਦਿੰਦੀ ਹੈ ਤਾਂ ਫਿਰ ਹਰੀ ਕੀਰਤੀ ਸਰਗੁਣ ਸਰੂਪ ਗੁਰੂ ਜੀ ਨਾਲ ਮਿਲਾਪ ਕਿਵੇਂ ਨਹੀਂ ਕਰਵਾਏਗੀ? ਆਖ਼ਿਰ ਕੀਰਤਨ ਰਾਹੀਂ ਹੀ ਸੰਗਤਾਂ ਨੇ ਗੁਰੂ ਪ੍ਰਗਟ ਕਰ ਲਿਆ ਸੀ।

ਦੂਜੀ ਵਾਰੀ ਜਦੋਂ ਬਾਬਾ ਦਾਤੂ ਜੀ ਨੇ ਗੁਰੂ ਅਮਰ ਦਾਸ ਜੀ ਦੇ ਲੱਤ ਮਾਰੀ ਤਾਂ ਸਾਹਿਬ ਜੀ ਬਾਸਰਕੇ ਕੋਠਾ ਸਾਹਿਬ ਵਿੱਚ ਇਕਾਂਤਵਾਸ ਹੋ ਗਏ। ਕੋਠੇ ਦੇ ਬਾਹਰ ਦਰਵਾਜ਼ੇ 'ਤੇ ਲਿਖ ਦਿੱਤਾ ਕਿ ਕੋਈ ਦਰਵਾਜ਼ਾ ਪਾੜ ਜਾਂ ਖੋਹਲ ਨਹੀਂ ਸਕਦਾ। ਉਦੋਂ ਵੀ ਅਕਲ ਦੇ ਬੁੱਢੇ ਨੇ ਹੀ ਪਿੱਛੋਂ ਕੰਧ ਪਾੜ ਕੇ ਗੁਰੂ ਜੀ ਦੇ ਦਰਸ਼ਨ ਸੰਗਤਾਂ ਨੂੰ ਕਰਵਾਏ ਸਨ। ਪਾਵਨ ਬਚਨ ਵੀ ਹੈ :

*ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ॥*
*ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ॥*

ਧੰਨ ਗੁਰੂ ਅਰਜਨ ਪਾਤਿਸ਼ਾਹ ਜੀ ਜਦੋਂ ਗੁਰੂ ਬਣਨ ਮਗਰੋਂ ਦੁਬਾਰਾ ਲਾਹੌਰ ਕਾਲ ਵੇਲੇ ਗਏ ਸਨ ਤਾਂ ਉਦੋਂ ਤਾਇਆ ਸਿਹਾਰੀ ਮੱਲ ਜੀ ਨੇ ਬਹੁਤ ਲਗਨ ਅਤੇ ਪ੍ਰੇਮ ਨਾਲ ਸੇਵਾ ਕੀਤੀ। ਗੁਰੂ ਪਾਤਿਸ਼ਾਹ ਜੀ ਪਹਿਲਾਂ ਵੀ ਸਿਹਾਰੀ ਮੱਲ ਦੇ ਪੁੱਤਰ ਦੇ ਵਿਆਹ 'ਤੇ ਸ੍ਰੀ ਅਰਜਨ ਜੀ ਦੇ ਰੂਪ ਵਿੱਚ ਆਏ ਸਨ। ਇਸ ਲਈ ਕਾਫ਼ੀ ਨੇੜਤਾ ਸੀ, ਹੁਣ ਗੁਰੂ ਪਦਵੀ ਪ੍ਰਾਪਤ ਹੋਣ ਕਰਕੇ ਭਾਈ ਸਿਹਾਰੀ ਮੱਲ ਜੀ ਗੁਰੂ ਰੂਪ ਜਾਣ ਕੇ ਸੇਵਾ ਕਰਦੇ ਸਨ ਪਰ ਗੁਰੂ ਅਰਜਨ ਸਾਹਿਬ ਜੀ ਨੇ ਇਕ ਦਿਨ ਬਚਨ ਕੀਤੇ ਕਿ ਤਾਇਆ ਜੀ! ਆਪ ਜੀ ਰਿਸ਼ਤੇ ਵਿੱਚ ਵੱਡੇ ਹੋ, ਉਮਰ ਕਰਕੇ ਵੀ ਵੱਡੇ ਹੋ, ਸੋ ਮੈਂ ਤੁਹਾਡੀ ਸੇਵਾ ਕਰਿਆ ਕਰਾਂਗਾ। ਸਿਹਾਰੀ ਮੱਲ ਜੀ ਅੰਦਰ ਤੱਕ ਕੰਬ ਗਏ। ਹੱਥ ਜੋੜ ਕੇ ਬੇਨਤੀ ਕੀਤੀ ਕਿ ਸਤਿਗੁਰੂ ਜੀ! ਕਿਰਪਾ ਕਰੋ। ਸਾਨੂੰ ਸੇਵਾ ਸਿਮਰਨ ਅਤੇ ਗੁਰਸਿੱਖੀ ਦੀ ਦਾਤਿ ਬਖ਼ਸ਼ੋ ਕਿਉਂਕਿ ਅਸੀਂ ਸ਼ਕਲਾਂ ਕਰਕੇ ਹੀ ਬੁੱਢੇ ਹਾਂ ਪਰ ਅਕਲਾਂ ਕਰਕੇ ਹਾਲੇ ਬੱਚੇ ਹੀ ਹਾਂ। ਸਾਹਿਬ ਜੀ ਨੇ ਤਰੁੱਠ ਕੇ ਸਿੱਖੀ ਦੀ ਦਾਤ ਬਖ਼ਸ਼ੀ ਸੀ। ਧੰਨ ਗੁਰੂ ਨਾਨਕ ਸਾਹਿਬ ਜੀ ਦਾ ਸਾਰੰਗ ਰਾਗ ਅੰਦਰ ਪਾਵਨ ਬਚਨ ਹੈ ਕਿ ਅਸਲ ਵਿੱਚ ਪ੍ਰਮੇਸ਼ਰ ਦੇ ਘਰ ਜਾਣ ਦਾ ਰਸਤਾ ਹੀ ਇਹ ਹੈ ਕਿ ਜੀਵ ਗੁਰੂ ਬਖ਼ਸ਼ੀ ਮਤਿ ਨਾਲ ਸਾਹਿਬ ਦਾ ਸਿਮਰਨ ਕਰਕੇ ਹੀ ਇੱਜ਼ਤ ਪ੍ਰਾਪਤ ਕਰ ਸਕਦਾ ਹੈ। ਅਕਲ ਨਾਲ ਹੀ ਮਨੁੱਖ ਕਿਸੇ ਚੀਜ਼ ਨੂੰ ਪੜ੍ਹ ਸਕਦਾ ਹੈ ਅਤੇ ਫਿਰ ਪੜ੍ਹ ਕੇ ਤਤ ਸਾਰ ਤੱਕ ਪਹੁੰਚ ਸਕਦਾ ਹੈ। ਇਸ ਤੋਂ ਬਿਨਾਂ ਹੋਰ ਭਾਵੇਂ ਕੋਈ ਵੀ ਕਰਮ ਹਨ, ਇਹ ਪਰਮਾਰਥੀ ਮਾਰਗ ਨਹੀਂ ਹੋ ਸਕਦੇ ਬਲਕਿ ਇਹ ਤਾਂ ਸ਼ੈਤਾਨਾਂ, ਚਲਾਕਾਂ ਵਾਲੀਆਂ ਗੱਲਾਂ ਹਨ। ਇਹ ਸਾਂਈਂ ਦੇ ਦਰਬਾਰ

ਪ੍ਰਵਾਨ ਨਹੀਂ ਕਰਵਾ ਸਕਦੀਆਂ। ਉਥੇ ਤਾਂ ਕੇਵਲ ਅਕਲਾਂ ਦੇ ਬੁੱਢੇ ਹੀ ਪ੍ਰਵਾਨ ਹੁੰਦੇ ਹਨ।

ਸਿੱਖ ਜਗਤ ਪੋਹ ਦੀਆਂ ਉਹ ਸੱਤ ਰਾਤਾਂ ਕਦੇ ਵੀ ਨਹੀਂ ਭੁਲਾ ਸਕਦਾ, ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਨੂੰ ਛੱਡ ਕੇ ਕਿਵੇਂ ਪ੍ਰੀਵਾਰ ਵਿਛੜਿਆ, ਕਿਵੇਂ ਚਮਕੌਰ ਸਾਹਿਬ ਦੀ ਜੰਗ ਵਿੱਚ ਵੱਡੇ ਸਾਹਿਬਜ਼ਾਦੇ ਸ਼ਹੀਦ ਹੋਏ। ਦੂਜੇ ਪਾਸੇ ਕਿਵੇਂ ਮਾਤਾ ਗੁਜਰੀ ਜੀ ਗੰਗੂ ਦੇ ਘਰੋਂ ਛੋਟੇ ਸਾਹਿਬਜ਼ਾਦਿਆਂ ਨਾਲ ਗ੍ਰਿਫ਼ਤਾਰ ਹੋਏ। ਸਿੱਖ ਜਗਤ ਇਨ੍ਹਾਂ ਸੱਤ ਰਾਤਾਂ ਨੂੰ ਹਰ ਸਾਲ ਬੜੀ ਸ਼ਰਧਾ ਭਾਵਨਾ ਨਾਲ ਮਨਾਉਂਦਾ ਹੈ। ਗੁਰਮਤਿ ਸਮਾਗਮਾਂ ਦੀ ਲੜੀ, ਜਿਸ ਨੂੰ ਸਭਾ ਦੇ ਨਾਮ ਨਾਲ ਜਾਣਿਆ ਜਾਂਦਾ ਹੈ, ਇਹ ਅਨੰਦਪੁਰ ਸਾਹਿਬ ਤੋਂ ਸ਼ੁਰੂ ਹੋ ਕੇ ਇਨ੍ਹਾਂ ਸਾਰੇ ਅਸਥਾਨਾਂ ਤੋਂ ਹੁੰਦਿਆਂ ਹੋਇਆਂ ਜਦੋਂ ਫ਼ਤਹਿਗੜ੍ਹ ਸਾਹਿਬ ਸਮਾਪਤੀ ਹੁੰਦੀ ਹੈ ਤਾਂ ਇਸ ਨੂੰ ਵੱਡੀ ਸਭਾ ਦੇ ਨਾਮ ਨਾਲ ਯਾਦ ਕਰਦੇ ਹਾਂ। ਇਸ ਦਾ ਕਦੇ ਕਾਰਨ ਵੀਚਾਰੀਏ ਕਿ ਜਿਥੇ ਵੱਡੇ ਸਾਹਿਬਜ਼ਾਦੇ ਸ਼ਹੀਦ ਹੋਏ, ਅਸਲ ਵਿੱਚ ਸਭਾ ਵੱਡੀ ਉਥੇ ਹੋਣੀ ਚਾਹੀਦੀ ਹੈ ਪਰ ਹੈਰਾਨੀ ਦੀ ਗੱਲ ਹੈ ਕਿ ਵੱਡੀ ਸਭਾ ਸਗੋਂ ਫ਼ਤਹਿਗੜ੍ਹ ਸਾਹਿਬ ਵਾਲੀ ਨੂੰ ਆਖਿਆ ਜਾਂਦਾ ਹੈ। ਅਸਲ ਵਿੱਚ ਕਾਰਨ ਇਹ ਹੈ ਕਿ ਇਹ ਇਥੇ ਸ਼ਕਲਾਂ ਦੇ ਬੱਚੇ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਹਿ ਸਿੰਘ ਜੀ ਨੂੰ ਸ਼ਕਲਾਂ ਦੇ ਬੁੱਢਿਆਂ ਨੇ ਬੱਚੇ ਸਮਝ ਕੇ ਨੀਂਹਾਂ ਵਿੱਚ ਚਿਣ ਦੇਣ ਦਾ ਹੁਕਮ ਕਰ ਦਿੱਤਾ। ਹੈਰਾਨੀ ਦੀ ਗੱਲ ਹੈ ਕਿ ਉਨ੍ਹਾਂ ਤਿੰਨ ਦਿਨ ਦਰਬਾਰ ਲਾ ਕੇ ਡਰਾ ਧਮਕਾ ਕੇ ਜ਼ੋਰ ਲਾ ਲਿਆ ਪਰ ਉਹ ਅਕਲਾਂ ਦੇ ਬੁੱਢੇ ਸ਼ਕਲਾਂ ਦੇ ਬੁੱਢਿਆਂ ਜ਼ਾਲਮਾਂ ਤੋਂ ਨਾ ਡਰੇ। ਨੀਂਹਾਂ ਵਿੱਚ ਚਿਣੇ ਜਾਣ ਦਾ ਹੁਕਮ ਸੁਣ ਕੇ ਵੀ ਕੋਈ ਉਦਾਸੀ ਨਹੀਂ ਆਈ। ਆਖ਼ਿਰ ਅੱਜ ਵੀ ਸਰਹਿੰਦ ਫ਼ਤਹਿਗੜ੍ਹ ਸਾਹਿਬ ਦੀ ਧਰਤੀ ਕੂਕ-ਕੂਕ ਕੇ ਦੱਸਦੀ ਹੈ ਕਿ ਇਥੇ ਦੋ ਸ਼ਕਲਾਂ ਕਰਕੇ ਬੱਚੇ ਪਰ ਗੁਰੂ ਬਖ਼ਸ਼ੀ ਅਕਲ ਕਰਕੇ ਬੁੱਢੇ ਨੀਂਹਾਂ ਵਿੱਚ ਚਿਣੇ ਜਾਣ ਦੇ ਬਾਵਜੂਦ ਜਿੱਤ ਗਏ ਪਰ ਸ਼ਕਲਾਂ ਦੇ ਹਾਕਮੀ ਬ੍ਰਿਤੀ ਵਾਲੇ ਬੁੱਢੇ ਸੁੱਚਾ ਨੰਦ, ਪਾਪੀ ਵਜ਼ੀਰ ਖ਼ਾਂ ਵਰਗੇ ਹਾਰ ਗਏ ਸਨ। ਇਤਨੀ ਛੋਟੀ ਉਮਰ ਦੇ ਬਾਬਿਆਂ ਨੇ ਸੰਸਾਰ ਨੂੰ ਦੱਸ ਦਿੱਤਾ ਕਿ ਧਰਮ ਕਿਤਨਾ ਪਿਆਰਾ ਹੋ ਸਕਦਾ ਹੈ ਤਦ ਹੀ ਤਾਂ ਅੱਜ ਹਰ ਕੋਈ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਕਹਿ ਕੇ ਯਾਦ ਕਰਦਾ ਹੈ ਕਿਉਂਕਿ ਸ਼ਕਲਾਂ ਦੇ ਬੱਚੇ ਪਰ ਕਰਨੀ ਦੇ ਬੁੱਢੇ ਮਨੁੱਖਤਾ ਨੂੰ ਧਰਮੀ ਮਾਰਗ ਦੀ ਪ੍ਰੇਰਨਾ ਦਿੰਦੇ ਹਨ।

ਪ੍ਰਹਿਲਾਦ ਦੇ ਨਾਮ ਨਾਲ ਜਾਣੀ ਜਾਣ ਵਾਲੀ ਮੁਲਤਾਨ ਨਗਰੀ ਦੇ

ਨਿਵਾਸੀ ਰੁਕਨਦੀਨ ਨੇ ਸਾਹਿਬ ਸਤਿਗੁਰੂ ਨਾਨਕ ਦੇਵ ਜੀ ਨੂੰ ਇਕ ਵਾਰੀ ਬਚਨ ਪੁੱਛਿਆ ਸੀ ਕਿ ਸਤਿਗੁਰੂ ਜੀ! ਅਸੀਂ ਲੋਕ ਸ਼ਕਲਾਂ ਦੇ ਬੁੱਢੇ ਤਾਂ ਪਹਿਚਾਣ ਲੈਂਦੇ ਹਾਂ, ਪਰ ਅਸਲ ਵਿੱਚ ਤਾਂ ਅਕਲਾਂ ਦੇ ਬੁੱਢੇ ਹੀ ਸੰਸਾਰ ਨੂੰ ਕੁਝ ਬਖ਼ਸ਼ਦੇ ਹਨ ਸੋ ਜਿਹੜੇ ਲੋਕ ਅਕਲਾਂ ਦੇ ਬੁੱਢੇ ਹਨ, ਉਨ੍ਹਾਂ ਦੀਆਂ ਕੀ ਨਿਸ਼ਾਨੀਆਂ ਹੁੰਦੀਆਂ ਹਨ? ਕ੍ਰਿਪਾ ਕਰਕੇ ਸਮਝਾਵੋ ਜੀ। ਸਤਿਗੁਰੂ ਜੀ ਨੇ ਬਚਨ ਆਖੇ ਸਨ ਕਿ ਅਕਲਾਂ ਦੇ ਬੁੱਢਿਆਂ ਦੇ ਦਸ ਪ੍ਰਮੁੱਖ ਅੰਦਰੂਨੀ ਗੁਣ ਹੁੰਦੇ ਹਨ। ਸਭ ਤੋਂ ਪਹਿਲਾ ਹੈ ਕਿ ਨੀਯਤ ਦਾ ਸਾਫ਼ ਹੋਵੇ। ਉਸ ਦੇ ਅੰਦਰ ਖੋਟ ਨਾ ਹੋਵੇ। ਦੂਜਾ, ਕਿਸੇ ਦਾ ਗੁਣ ਵੇਖ ਸੁਣ ਕੇ ਅੰਦਰ ਈਰਖਾ ਨਹੀਂ ਬਲਕਿ ਖ਼ੁਸ਼ੀ ਮਹਿਸੂਸ ਕਰੇ। ਤੀਸਰਾ ਗੁਣ ਹੈ ਕਿ ਗੁਣੀ ਪੁਰਖ ਦੀ ਸੇਵਾ ਕਰੇ। ਚੌਥਾ, ਜਿੱਥੋਂ ਗੁਣ ਪ੍ਰਾਪਤ ਕੀਤੇ ਹਨ ਉਨ੍ਹਾਂ ਦੀ ਵਡਿਆਈ ਭਾਵ ਕਦਰ ਕਰੇ। ਪੰਜਵਾਂ, ਜਿਵੇਂ ਸਰੀਰ ਦੀ ਖ਼ੁਰਾਕ ਦਾ ਅਮਲ ਹੈ ਇਸ ਤਰ੍ਹਾਂ ਹੀ ਗੁਰੂ ਉਪਦੇਸ਼ ਦਾ ਆਤਮ ਅਮਲ ਕਰੇ। ਛੇਵਾਂ ਗੁਣ ਆਪਣੇ ਕਿਰਦਾਰ ਨੂੰ ਉੱਚਾ ਕਰੇ ਭਾਵ ਆਪਣੀ ਇਸਤ੍ਰੀ ਨਾਲ ਪ੍ਰੀਤੀ ਤੇ ਹੋਰਾਂ ਦਾ ਤਿਆਗ ਕਰੇ। ਸੱਤਵੇਂ ਨੰਬਰ 'ਤੇ ਉਨ੍ਹਾਂ ਗੱਲਾਂ ਦਾ ਤਿਆਗ ਕਰੇ ਜਿਨ੍ਹਾਂ ਦੇ ਨਾਲ ਦੁਬਿਧਾ ਪੈਦਾ ਹੁੰਦੀ ਹੋਵੇ। ਅੱਠਵਾਂ ਗੁਣ ਹੈ ਕਿ ਜਿਸ ਨੂੰ ਵੀ ਆਪਣੇ ਨਾਲੋਂ ਬੰਦਗੀ ਸਾਧਨਾ ਜਾਂ ਅਕਲ ਕਰਕੇ ਵੱਡਾ ਜਾਣੇ ਤਾਂ ਉਸ ਦੀ ਲਗਨ ਨਾਲ ਸੇਵਾ ਕਰੇ। ਨੌਵਾਂ ਗੁਣ ਹੈ ਕਿ ਆਪਣੇ ਵਿੱਚ ਬਲ ਤਾਕਤ ਹੁੰਦੇ ਹੋਏ ਵੀ ਪ੍ਰਗਟਾਵਾ ਨਾ ਕਰੇ। ਦਸਵਾਂ ਗੁਣ ਹੈ ਕਿ ਮਾੜੀ ਸੰਗਤ ਤੋਂ ਹਮੇਸ਼ਾ ਸੁਚੇਤ ਤੇ ਬਚ ਕੇ ਰਹੇ।

ਭਾਈ ਗੁਰਦਾਸ ਜੀ ਦਾ ਇਕ ਬਚਨ ਬਹੁਤ ਸੋਹਣਾ ਖੁਲਾਸਾ ਕਰਦਾ ਹੈ ਕਿ ਕਈ ਵਾਰੀ ਨਜ਼ਰਾਂ ਦਾ ਧੋਖਾ ਅਸਲੀਅਤ ਨਹੀਂ ਪਹਿਚਾਣ ਸਕਦਾ, ਜਿਵੇਂ ਧਰੇਕ ਦੇ ਫਲਾਂ ਦਾ ਗੁੱਛਾ ਦੇਖਣ ਨੂੰ ਤਾਂ ਬਹੁਤ ਸੋਹਣਾ ਲੱਗਦਾ ਹੈ ਪਰ ਇਹ ਦਾਖਾਂ ਵਾਲੇ ਗੁਣਾਂ ਤੋਂ ਸੱਖਣਾ ਹੈ। ਖਖੜੀ ਅੰਬ ਨਹੀਂ ਬਣ ਸਕਦੀ। ਮੁਲੰਮੇ ਦੇ ਗਹਿਣੇ ਖੋਟ ਹੋਣ ਕਰਕੇ ਸੋਨੇ ਦਾ ਮੁੱਲ ਨਹੀਂ ਪੁਆ ਸਕਦੇ। ਫਟਕ ਕਦੇ ਹੀਰੇ ਨਹੀਂ ਬਣਦੇ ਕਿਉਂਕਿ ਉਨ੍ਹਾਂ ਅੰਦਰਲਾ ਖੋਟ ਹੀਰੇ ਦੀ ਬਰਾਬਰੀ ਨਹੀਂ ਕਰਨ ਦਿੰਦਾ। ਦੇਖਣ ਨੂੰ ਭਾਵੇਂ ਲੱਸੀ ਅਤੇ ਦੁੱਧ ਇਕੋ ਜਿਹੇ ਹਨ ਪਰ ਲੱਸੀ ਨੇ ਆਪਣਾ ਤੱਤ ਗਵਾ ਲਿਆ ਹੈ ਜਦਕਿ ਦੁੱਧ ਵਿੱਚ ਮੱਖਣ ਰੂਪ ਤੱਤ ਹਾਲੇ ਮੌਜੂਦ ਹੈ। ਇਸੇ ਤਰ੍ਹਾਂ ਅਕਲਾਂ ਦੇ ਬੁੱਢੇ ਵੀ ਬਾਹਰੋਂ ਨਹੀਂ ਬਲਕਿ ਅੰਦਰੋਂ ਪਹਿਚਾਣੇ ਜਾਂਦੇ ਹਨ। ਸ਼ਕਲਾਂ ਕਰਕੇ ਧਰੇਕ ਦੇ ਫਲ, ਖਖੜੀਆਂ, ਮੁਲੰਮੇ ਦੇ ਗਹਿਣੇ, ਫਟਕ ਅਤੇ ਲੱਸੀ ਇਹ ਆਪਣੀ ਬਾਹਰੀ ਸ਼ਕਲ ਕਰਕੇ ਤਾਂ ਖਿੱਚ ਪਾਉਂਦੇ ਹਨ ਪਰ ਗੁਣਾਂ ਰੂਪ ਅਕਲ ਕਰਕੇ ਪਹਿਚਾਣੇ ਜਾਂਦੇ ਹਨ। ਇਸੇ ਤਰ੍ਹਾਂ

ਹੀ ਮਨੁੱਖ ਵੀ ਸ਼ਕਲ ਤੋਂ ਨਹੀਂ ਬਲਕਿ ਉਸ ਦੇ ਕੰਮਾਂ ਤੋਂ ਪਹਿਚਾਣਿਆ ਜਾਂਦਾ ਹੈ ਕਿ ਇਹ ਸ਼ਕਲ ਕਰਕੇ ਬੁੱਢਾ ਹੈ ਜਾਂ ਅਕਲ ਕਰਕੇ ਬੁੱਢਾ ਹੈ। ਸ਼ਕਲਾਂ ਦਾ ਬੁੱਢਾ ਬੱਚਿਆਂ ਵਾਲੇ ਕੰਮ ਕਰ ਸਕਦਾ ਹੈ, ਅਕਲ ਦਾ ਬੁੱਢਾ ਸਿਆਣਿਆਂ ਵਾਲੇ ਕੰਮ ਕਰਦਾ ਹੈ।

*ਗੁਛਾ ਹੋਇ ਧ੍ਰਿਕਾਨੂਆ ਕਿਉ ਵੁੜੀਐ ਦਾਖੈ।*
*ਅਕੈ ਕੇਰੀ ਖਖੜੀ ਕੋਈ ਅੰਬੁ ਨ ਆਖੈ।*
*ਗਹਣੇ ਜਿਉ ਜਰਪੋਸ ਦੇ ਨਹੀ ਸੋਇਨਾ ਸਾਖੈ।*
*ਫਟਕ ਨ ਪੁਜਨਿ ਹੀਰਿਆ ਓਇ ਭਰੇ ਬਿਆਖੈ।*
*ਧਉਲੇ ਦਿਸਨਿ ਛਾਹਿ ਦੁਧੁ ਸਾਦਹੁ ਗੁਣ ਗਾਖੈ।*
*ਤਿਉ ਸਾਧ ਅਸਾਧ ਪਰਖੀਅਨਿ ਕਰਤੂਤਿ ਸੁ ਭਾਖੈ॥ ੧੭॥*

*(ਵਾਰ ੩੫, ਪਉੜੀ ੧੭)*

ਭਾਈ ਨੰਦ ਲਾਲ ਸਿੰਘ ਜੀ ਨੇ ਆਪਣੇ ਮੁਬਾਰਿਕ ਬਚਨਾਂ ਵਿੱਚ ਅੰਕਿਤ ਕੀਤਾ ਹੈ ਕਿ ਹੇ ਸੰਸਾਰੀ ਲੋਕੋ! ਕਿਧਰੇ ਬਾਹਰੀ ਤੌਰ 'ਤੇ ਦੇਖ ਕੇ ਭੁੱਲ ਨਾ ਜਾਇਓ ਕਿਉਂਕਿ ਬਾਹਰੀ ਤੌਰ 'ਤੇ ਰੱਬੀ ਪਿਆਰ ਵਾਲੇ ਸੰਸਾਰਕ ਧੀਆਂ ਪੁੱਤਰਾਂ ਜਾਂ ਦੁਨੀਆਂ ਦੇ ਧੰਦਿਆਂ ਵਿੱਚ ਲੱਗੇ ਦਿੱਸਣਗੇ ਪਰ ਅੰਦਰੋਂ ਸਾਈਂ ਦੀ ਯਾਦ ਨਾਲ ਰੱਤੇ ਹੋਏ ਹੁੰਦੇ ਹਨ। *(ਮਾਰਤੰਡ ੨੦੦)*

*ਜ਼ਾਹਿਰ ਊ ਦਰ ਕੈਦਿ ਮੁਸ਼ਤੇ ਖ਼ਾਕ ਹਸਤ।*
*ਬਾਤਨੇ ਊ ਬਾ-ਖ਼ੁਦਾਇ ਪਾਕ ਹਸਤ।*
*ਜ਼ਾਹਿਰ ਅੰਦਰ ਮਾਇਲੇ ਫਰਜ਼ੰਦੋ ਜ਼ਨ।*
*ਦਰ ਹਕੀਕਤ ਬ-ਖ਼ੁਦਾਏ ਖੇਸ਼ ਤਨ॥* *(ਜ਼ਿੰਦਗੀਨਾਮਾ)*

ਪਾਹੂਵਿੰਡ ਨਾਂ ਦੇ ਨਗਰ ਵਿੱਚ ਇਕ ਬਹੁਤ ਹੀ ਪ੍ਰੇਮਾ ਭਗਤੀ ਵਾਲਾ ਗ੍ਰਿਹਸਤੀ ਜੋੜਾ ਰਹਿੰਦਾ ਹੈ। ਪਤੀ ਦਾ ਨਾਂ ਭਾਈ ਭਗਤ ਅਤੇ ਪਤਨੀ ਦਾ ਨਾਂ ਜੀਉਣੀ ਹੈ। ਸ਼ਾਦੀ ਨੂੰ ਲੰਮੇਰਾ ਸਮਾਂ ਗੁਜ਼ਰ ਗਿਆ। ਘਰ ਵਿੱਚ ਔਲਾਦ ਦੀ ਪ੍ਰਾਪਤੀ ਨਾ ਹੋਈ। ਗੁਰੂ ਚਰਨਾਂ 'ਤੇ ਭਰੋਸਾ ਸੀ।

*ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ,*
*ਮੈ ਤੁਧੁ ਆਗੈ ਅਰਦਾਸਿ॥*
*ਮੈ ਹੋਰੁ ਥਾਉ ਨਾਹੀ ਜਿਸ ਪਹਿ ਕਰਉ ਬਿਨੰਤੀ*
*ਮੇਰਾ ਦੁਖੁ ਸੁਖੁ ਤੁਝ ਹੀ ਪਾਸਿ॥* *(੭੩੫)*

ਇਸ ਲਈ ਗੁਰੂ ਚਰਨਾਂ ਵਿੱਚ ਅਰਦਾਸ ਕੀਤੀ ਤੇ

*ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ॥*
*ਨਾਨਕ ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ॥*

ਮਾਲਿਕ ਦੀ ਮਿਹਰ ਦਾ ਸਦਕਾ ਘਰ ਵਿੱਚ ਇਕ ਬੱਚੇ ਨੇ ਜਨਮ ਲਿਆ। ਲਾਡਾਂ ਮਲ੍ਹਾਰਾਂ ਨਾਲ ਪਾਲਦਿਆਂ ਗੁਰੂ ਅਸੀਸ ਦਾ ਵੀ ਭਾਗੀ ਬਣਿਆ। ਮਾਪਿਆਂ ਨੇ ਨਾਮ ਵੀ ਦੀਪਾ ਰੱਖਿਆ ਜਿਹੜਾ ਅੰਮ੍ਰਿਤ ਦੀ ਦਾਤ ਦੀ ਪ੍ਰਾਪਤੀ ਨਾਲ ਬਦਲ ਕੇ ਦੀਪ ਸਿੰਘ ਬਣ ਗਿਆ। ਇਸ ਬੱਚੇ ਦੀ ਜੀਵਨ-ਕਹਾਣੀ ਬੜੀ ਅਜੀਬ ਢੰਗ ਦੀ ਹੈ। ਜਦੋਂ ਸ਼ਕਲ ਦਾ ਜੁਆਨ ਸੀ ਉਦੋਂ ਗੁਰੂ ਮਿਹਰ ਨਾਲ ਹੱਥ ਵਿੱਚ ਕਲਮ ਪਕੜ ਕੇ ਚਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਤਾਰੇ ਕਰਕੇ ਸਪੱਸ਼ਟ ਕਰ ਦਿੱਤਾ ਕਿ ਭਰ ਜੁਆਨੀ ਵਿੱਚ ਵੀ ਅਕਲ ਸ਼ਕਲ ਦੀ ਮੁਥਾਜ ਨਹੀਂ ਹੁੰਦੀ। ਜਦੋਂ ਬੁਢਾਪਾ ਆਇਆ ਤਾਂ ਉਦੋਂ ਜੁਆਨਾਂ ਵਾਲਾ ਕਾਰਜ ਭਾਵ ਸ੍ਰੀ ਹਰਿਮੰਦਰ ਸਾਹਿਬ ਦੀ ਅਜ਼ਾਦੀ ਲਈ ਬ੍ਰਿਧ ਅਵਸਥਾ ਵਿੱਚ ਅਠਾਰਾਂ ਸੇਰ ਦਾ ਖੰਡਾ ਪਕੜ ਕੇ ਜੰਗ ਲੜਨਾ ਪਿਆ। ਉਦੋਂ ਵੀ ਸਪੱਸ਼ਟ ਕਰ ਦਿੱਤਾ ਕਿ *"ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਹਾ ਅੰਤਰਿ ਸੁਰਤਿ ਗਿਆਨੁ॥" (੧੪੧੮)* ਦੋਵੇਂ ਗੱਲਾਂ ਸਪੱਸ਼ਟ ਕਰ ਦਿੱਤੀਆਂ। ਜਦੋਂ ਸ਼ਕਲ ਕਰਕੇ ਜੁਆਨ ਸੀ ਤਾਂ ਅਕਲ ਕਰਕੇ ਬੁੱਢਾ ਹੋਣਾ ਪਿਆ। ਬ੍ਰਿਧ ਅਵਸਥਾ ਵਿੱਚ ਅਕਲ ਕਰਕੇ ਤਾਂ ਬੁੱਢੇ ਹੈ ਹੀ ਸਨ ਪਰ ਸ਼ਕਲ ਦੇ ਬੁੱਢੇ ਹੋਣ ਦੇ ਬਾਵਜੂਦ ਵੀ ਸ਼ਹੀਦਾਂ ਦੀ ਦੁਨੀਆਂ ਵਿੱਚ ਮਹਾਨ ਸ਼ਹਾਦਤ ਦੇ ਕੇ ਜੁਆਨਾਂ ਵਾਂਗ ਨਵਾਂ ਇਤਿਹਾਸ ਸਿਰਜ ਦਿੱਤਾ।

ਗੁਰੂ ਪਾਤਿਸ਼ਾਹ ਜੀ ਦੇ ਆਪਣੇ ਇਤਿਹਾਸ ਵਿੱਚ ਜਦੋਂ ਵਿਚਾਰਦੇ ਹਾਂ ਤਾਂ ਕਰੀਬ ਛੇ ਵਾਰੀ ਗੁਰਿਆਈ ਅਕਲਾਂ ਦੇ ਬੁੱਢਿਆਂ ਨੂੰ ਪ੍ਰਾਪਤ ਹੋਈ। ਗੁਰੂ ਨਾਨਕ ਸਾਹਿਬ ਜੀ ਤਾਂ ਆਦਿ ਗੁਰੂ ਸਨ ਇਸੇ ਕਰਕੇ ਉਨ੍ਹਾਂ ਨੇ ਤਾਂ ਬਚਪਨ ਵਿੱਚ ਹੀ ਸ਼ਕਲਾਂ ਦੇ ਬੁੱਢਿਆਂ ਨੂੰ ਨਵਾਂ ਰਾਹ ਵਿਖਾ ਦਿੱਤਾ।

ਰਾਇ ਬੁਲਾਰ, ਪੰਡਿਤ ਹਰਿਦਿਆਲ ਅਤੇ ਪਾਂਧੇ ਨੂੰ ਸਮਝਾ ਦਿੱਤਾ ਕਿ ਸਿਆਣਪ ਜ਼ਰੂਰੀ ਨਹੀਂ ਕਿ ਸ਼ਕਲਾਂ ਦੇ ਬੁੱਢਿਆਂ ਕੋਲ ਹੀ ਹੋਵੇ। ਦੂਜੇ ਧੰਨ ਗੁਰੂ ਅੰਗਦ ਸਾਹਿਬ ਜੀ ਨੂੰ ਗੁਰਿਆਈ ਮਿਲਣ ਸਮੇਂ ਉਮਰ ਕਰੀਬ 25 ਸਾਲ ਬਣਦੀ ਹੈ। ਫਿਰ ਗੁਰੂ ਅਮਰਦਾਸ ਜੀ ਤਾਂ ਆਏ ਹੀ ਬ੍ਰਿਧ ਅਵਸਥਾ ਵਿੱਚ ਸਨ। ਗੁਰੂ ਰਾਮਦਾਸ ਜੀ ਵੀ ਕਰੀਬ 40 ਸਾਲ ਦੇ ਨੇੜੇ ਗੁਰਿਆਈ ਤਖ਼ਤ 'ਤੇ ਬਿਰਾਜੇ। ਪੰਚਮ ਪਾਤਿਸ਼ਾਹ ਜੀ ਦੀ ਉਮਰ 18 ਸਾਲ ਦੀ ਹੈ। ਗੁਰੂ ਹਰਿ ਗੋਬਿੰਦ ਸਾਹਿਬ ਜੀ ਦੀ ਉਮਰ ਵੀ 11 ਸਾਲ ਹੈ। ਗੁਰੂ ਹਰਿ ਰਾਇ ਸਾਹਿਬ

ਜੀ ਨੂੰ ਛੱਡ ਕੇ ਅੱਗੇ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਉਮਰ ਤਾਂ ਬਿਲਕੁਲ ਬਚਪਨ ਭਾਵ ਪੰਜ ਸਾਲਾਂ ਦੇ ਨੇੜੇ ਹੈ। ਗੁਰੂ ਤੇਗ਼ ਬਹਾਦਰ ਪਾਤਿਸ਼ਾਹ ਜੀ ਤੋਂ ਅੱਗੇ ਫਿਰ ਗੁਰਿਆਈ ਗੁਰੂ ਗੋਬਿੰਦ ਸਿੰਘ ਜੀ ਨੂੰ 9 ਸਾਲ ਦੀ ਉਮਰ ਵਿੱਚ ਮਿਲਦੀ ਹੈ। ਇਸ ਤੋਂ ਸਹਿਜੇ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਉਤਨਾ ਕੁਝ ਸੰਸਾਰ ਦੀ ਝੋਲੀ ਵਿੱਚ ਸ਼ਕਲਾਂ ਦੇ ਬੁੱਢਿਆਂ ਨੇ ਨਹੀਂ ਪਾਇਆ ਜਿੰਨਾ ਕੁੱਝ ਅਕਲ ਦੇ ਬੁੱਢਿਆਂ ਨੇ ਦਿੱਤਾ ਹੈ।

ਅਖ਼ੀਰ ਵਿੱਚ ਬਾਬਾ ਬੁੱਢਾ ਜੀ ਦੀ ਮਿਸਾਲ ਨਾਲ ਹੀ ਸਮਾਪਤੀ ਕਰਨੀ ਚਾਹੁੰਦਾ ਹਾਂ। ਬਾਬਾ ਬੁੱਢਾ ਜੀ ਨੇ ਅਖ਼ੀਰ ਵਿੱਚ ਬੇਨਤੀ ਕੀਤੀ ਸੀ ਕਿ ਇਸ ਬੱਚੇ ਨੂੰ ਅਕਲਾਂ ਦਾ ਬੁੱਢਾ ਬਣਾ ਕੇ ਸਾਰੀ ਜ਼ਿੰਦਗੀ ਸਾਂਭਣ ਵਾਲਿਆ! ਮੈਂ ਸ਼ਕਲ ਦਾ ਬੁੱਢਾ ਹੋ ਕੇ ਵੀ ਤੇਰੀ ਹੀ ਗੋਦ ਵਿੱਚ ਆਪਣੀ ਜੀਵਨ–ਲੀਲਾ ਦਾ ਅੰਤਿਮ ਦਿਨ ਕਰਨਾ ਚਾਹੁੰਦਾ ਹਾਂ। ਤਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਹਾਜ਼ਰ ਹੋਏ ਅਤੇ ਆਖ਼ਰੀ ਵੇਲੇ ਅਕਲਾਂ ਦੇ ਬੁੱਢੇ ਨੇ ਸ਼ਕਲਾਂ ਦੇ ਬੁੱਢੇ ਨੂੰ ਸੰਭਾਲਿਆ ਸੀ।

# ਸਤਿਸੰਗਤ ਵਿੱਚੋਂ ਲਾਹਾ ਕੌਣ ਖੱਟਦਾ ਹੈ

ਸਤਿਸੰਗਤ ਦੀ ਗੱਲ ਨੂੰ ਮਨੁੱਖੀ ਜ਼ਿੰਦਗੀ ਦਾ ਸ਼ਿੰਗਾਰ ਬਣਾਉਣ ਲਈ ਪਾਤਿਸ਼ਾਹ ਜੀ ਨੇ ਬਹੁਤ ਉਦਾਹਰਨਾਂ ਰਾਹੀਂ ਸਪੱਸ਼ਟ ਕੀਤਾ ਹੈ। ਇਥੇ ਆਪਾਂ ਸਤਿਸੰਗਤ ਵਿੱਚੋਂ ਲਾਹਾ ਕਿਵੇਂ ਖੱਟਿਆ ਜਾ ਸਕਦਾ ਹੈ, ਇਸ ਵਿਚਾਰ ਦੀ ਸਾਂਝ ਪਾਉਣੀ ਹੈ। ਸਾਹਿਬ ਜੀ ਨੇ ਬਨਾਸਪਤੀ ਵਿੱਚੋਂ ਤਿੰਨ ਉਦਾਹਰਨਾਂ ਲਈਆਂ ਹਨ। ਪਹਿਲੀ ਉਦਾਹਰਨ ਹੈ ਕਿ ਜਿਵੇਂ ਚੰਦਨ ਦੇ ਨੇੜੇ ਵੱਸਣ ਵਾਲਾ ਵੀ ਚੰਦਨ ਵਰਗੇ ਹੀ ਗੁਣਾਂ ਦਾ ਧਾਰਨੀ ਹੋ ਜਾਂਦਾ ਹੈ। ਸਿਆਣੇ ਲੋਕਾਂ ਦਾ ਵਿਚਾਰ ਹੈ ਕਿ ਕਿਸੇ ਦੇ ਸੰਗ ਨਾਲ ਜੇ ਸ਼ਕਲ ਨਹੀਂ ਬਦਲੀ ਜਾ ਸਕਦੀ ਪਰ ਅਕਲ ਤਾਂ ਬਦਲੀ ਜਾ ਸਕਦੀ ਹੈ। ਚੰਦਨ ਦੇ ਨੇੜੇ ਇਰੰਡ ਦਾ ਦਰੱਖ਼ਤ ਲਾ ਦੇਈਏ ਤਾਂ ਬਿਲਕੁਲ ਬੇਕਾਰ ਹੋਣ ਦੇ ਬਾਵਜੂਦ ਵੀ ਉਸ ਵਿੱਚੋਂ ਚੰਦਨ ਦੀ ਖ਼ੁਸ਼ਬੋ ਆਉਣ ਲੱਗ ਪੈਂਦੀ ਹੈ ਜਿਸ ਕਰਕੇ ਉਸ ਦੀ ਕੀਮਤ ਵੀ ਚੰਦਨ ਵਰਗੀ ਹੀ ਹੋ ਜਾਂਦੀ ਹੈ। ਇਸ ਤਰ੍ਹਾਂ ਹੀ ਜਿਹੜਾ ਜੀਵ ਬਿਲਕੁਲ ਔਗੁਣਾਂ ਦਾ ਭਰਿਆ ਹੋਣ ਕਰਕੇ ਭਾਵ ਦੁਰਕਾਰੇ ਜਿਹੇ ਜੀਵਨ ਵਾਲਾ ਹੋਵੇ ਤਾਂ ਸਤਿਸੰਗਤ ਵਿੱਚ ਆ ਕੇ ਉਹ ਵੀ ਉੱਤਮ ਗੁਣਾਂ ਵਾਲਾ ਬਣ ਜਾਂਦਾ ਹੈ। ਅੰਮ੍ਰਿਤ ਬਚਨ ਹਨ :

*ਜਿਉ ਚੰਦਨ ਨਿਕਟਿ ਵਸੈ ਇਰੰਡ ਬਾਪੁਰਾ*
*ਤਿਉ ਸਤਿਸੰਗਤ ਮਿਲ ਪਤਿਤ ਪਰਵਾਨ॥* (੮੬੧)

ਇਸੇ ਲਈ ਅਰਦਾਸ ਪੱਖੋਂ ਵੀ ਅਜਿਹੇ ਬਚਨ ਆਏ ਹਨ ਕਿ ਸਤਿਗੁਰੂ ਜੀ! ਸਾਨੂੰ ਤੁਹਾਡੀ ਸੰਗਤ ਹੀ ਪਾਰ ਕਰ ਸਕਦੀ ਹੈ।

*ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗ ਤੁਮਾਰੇ ਬਾਸਾ॥*
*ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ॥* (੮੯੬)

*ਚੰਦਨ ਕੈ ਸੰਗਿ ਤਰਵਰੁ ਬਿਸਰਿਓ॥*
*ਸੋ ਤਰਵਰ ਚੰਦਨ ਹੋਇ ਨਿਬਰਿਓ॥* (੧੧੫੮)

ਦੂਜੀ ਮਿਸਾਲ ਲਈ ਸਤਿਗੁਰੂ ਜੀ ਨੇ ਚੰਦਨ ਅਤੇ ਬਾਂਸ ਦੇ ਤਰਵਰ ਦੀ ਗੱਲ ਕੀਤੀ ਹੈ। ਜਿੱਥੇ ਚੰਦਨ ਦੇ ਨੇੜੇ ਰਹਿ ਕੇ ਹਰ ਕੋਈ ਦਰਖ਼ਤ ਚੰਦਨ ਦੀ ਖ਼ੁਸ਼ਬੋ ਧਾਰਨ ਕਰਕੇ *"ਊਤਮ ਸੰਗੀਤ ਊਤਮੁ ਹੋਵੈ"* ਹੋ ਜਾਂਦਾ ਹੈ ਪਰ ਬਾਂਸ

ਦਾ ਹੰਕਾਰ ਉਸ ਨੂੰ ਚੰਦਨ ਦੇ ਨੇੜੇ ਹੋ ਕੇ ਰਹਿਣ ਦੇ ਬਾਵਜੂਦ ਵੀ ਉੱਤਮ ਗੁਣਾਂ ਤੋਂ ਖ਼ਾਲੀ ਹੀ ਰੱਖਦਾ ਹੈ। ਬਾਂਸ ਆਪਣੇ ਵਡੱਪਣ ਦੇ ਹੰਕਾਰ ਵਿੱਚ ਹੀ ਨਾ ਚੰਦਨ ਦੀ ਸੁਗੰਧ ਅਤੇ ਨਾ ਹੀ ਚੰਦਨ ਦੀ ਸ਼ੀਤਲਤਾ ਗ੍ਰਹਿਣ ਕਰਦਾ ਹੈ। ਯਾਦ ਰੱਖਣ ਯੋਗ ਬਾਤ ਹੈ ਕਿ ਜੰਗਲਾਂ ਵਿੱਚ ਅੱਗ ਲੱਗਣ ਦਾ ਬਹੁਤੀ ਵਾਰੀ ਕਾਰਨ ਇਹ ਬਾਂਸ ਹੀ ਬਣਦਾ ਹੈ। ਦੂਜੀ ਤਰ੍ਹਾਂ ਦੇ ਉਹ ਲੋਕ ਹਨ ਜਿਹੜੇ ਆਪਣੀ ਹੀ ਮਾਣ ਵਡਿਆਈ ਵਿੱਚ ਡੁੱਬੇ ਹੋਣ ਕਰਕੇ ਮਹਾਨ ਸਤਿਗੁਰੂ ਚੰਦਨ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੀ ਸੰਗਤ ਵਿੱਚ ਆ ਕੇ ਵੀ ਖ਼ਾਲੀ ਹੀ ਚਲੇ ਜਾਂਦੇ ਹਨ। ਕਈਆਂ ਨੂੰ ਗਿਆਨ ਦਾ, ਪ੍ਰਬੰਧ ਦਾ, ਕਥਾ ਕੀਰਤਨ ਦਾ ਜਾਂ ਦਾਨੀ ਹੋਣ ਦਾ ਇਤਿਆਦਿਕ ਹੰਕਾਰ ਹੀ ਨਿਰੰਕਾਰ ਦਾ ਪਿਆਰ ਹਾਸਿਲ ਨਹੀਂ ਹੋਣ ਦਿੰਦਾ। ਭਗਤ ਕਬੀਰ ਜੀ ਨੇ ਰੱਬੀ ਬਚਨਾਂ ਦਾ ਅੰਮ੍ਰਿਤ ਮਨੁੱਖ ਦੇ ਕੰਨਾਂ ਵਿੱਚ ਪਾਇਆ ਹੈ :

*"ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ॥*
*ਚੰਦਨ ਕੈ ਨਿਕਟੇ ਬਸੈ ਬਾਸੁ ਸੁਗੰਧੁ ਨ ਹੋਇ॥"* (੧੩੬੫)

ਹੰਕਾਰੀ ਕਦੇ ਆਗਿਆਕਾਰੀ ਨਹੀਂ ਬਣ ਸਕਦਾ, ਜਿਸ ਕਰਕੇ ਉਸ ਦਾ ਜੀਵਨ ਖ਼ੁਆਰੀ ਵਿੱਚ ਹੀ ਗੁਜ਼ਰਦਾ ਹੈ।

ਸਤਿਗੁਰੂ ਜੀ ਨੇ ਤੀਜੀ ਉਦਾਹਰਨ ਕੇਲੇ ਦੇ ਦਰੱਖ਼ਤ ਅਤੇ ਬੇਰੀ ਦੇ ਦਰੱਖ਼ਤ ਦੀ ਲਈ ਹੈ ਕਿ ਕੇਲੇ ਦਾ ਦਰੱਖ਼ਤ ਕਿਵੇਂ ਬੇਰੀ ਦੇ ਦਰੱਖ਼ਤ ਦੀ ਸੇਵਾ ਕਰਦਾ ਹੈ ਪਰ ਬੇਰੀ ਦਾ ਦਰੱਖ਼ਤ ਆਪਣੇ ਤਿੱਖੇ ਤੇ ਮੁੜਵੇਂ ਕੰਡਿਆਂ ਦੇ ਨਾਲ ਕਿਵੇਂ ਕੇਲੇ ਦੇ ਦਰੱਖ਼ਤ ਦੇ ਪੱਤਿਆਂ ਨੂੰ ਵੀ ਚੀਰ ਕੇ ਉਸ ਨੂੰ ਦੁੱਖ ਹੀ ਦਿੰਦਾ ਹੈ। ਇਸ ਤਰ੍ਹਾਂ ਹੀ ਅਜਿਹੇ ਵੀ ਲੋਕ ਹਨ ਜਿਹੜੇ ਸਤਿਸੰਗਤ ਵਿੱਚ ਆ ਕੇ ਵੀ ਹਰ ਥਾਂ 'ਤੇ ਦੁੱਖਾਂ ਦਾ ਬੀਜ ਹੀ ਖਿਲਾਰਦੇ ਹਨ। ਆਪ ਤਾਂ ਉਹ ਸੁੱਖਾਂ ਤੋਂ ਸੱਖਣੇ ਹੁੰਦੇ ਹੀ ਹਨ, ਉਹ ਦੂਜਿਆਂ ਦੇ ਸੁੱਖਾਂ ਨੂੰ ਵੀ ਉਜਾੜ ਦਿੰਦੇ ਹਨ। ਪਾਵਨ ਬਚਨ ਹਨ ਕਿ

*"ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ॥*
*ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ ਹੇਰਿ॥"* (੧੩੬੫)

ਇਸ ਲਈ ਸੰਗਤ ਵਿੱਚੋਂ ਲਾਹਾ ਕੇਵਲ ਉਹੋ ਹੀ ਇਨਸਾਨ ਖੱਟਦੇ ਹਨ ਜਿਹੜੇ ਆਪਣੇ ਆਪ ਨੂੰ ਇਰੰਡ ਦਾ ਦਰੱਖ਼ਤ ਸਮਝ ਕੇ ਸਤਿਗੁਰੂ ਜੀ ਕੋਲੋਂ ਗੁਣਾਂ ਰੂਪੀ ਖ਼ੁਸ਼ਬੋ ਦੀ ਮੰਗ ਕਰਦੇ ਹਨ। ਆਉ ਆਪਾਂ ਵੀ ਅਰਦਾਸ ਕਰੀਏ ਕਿ ਹੇ ਸਤਿਗੁਰੂ ਜੀ! ਕਿਰਪਾ ਕਰਕੇ ਸਾਡਾ ਜੀਵਨ ਇਰੰਡ ਵਰਗਾ ਬਣ

ਜਾਏ ਪਰ ਬਾਂਸ ਅਤੇ ਬੇਰੀ ਵਰਗਾ ਨਾ ਬਣੇ ਤਾਂ ਕਿ ਅਸੀਂ ਤੁਹਾਡੀ ਦਹਿਲੀਜ਼ 'ਤੇ ਪਰਵਾਨ ਹੋ ਸਕੀਏ ਜੀ।

ਇਕ ਨਗਰ ਵਿੱਚ ਅਚੇਤ ਸਿੰਘ ਅਤੇ ਸੁਚੇਤ ਸਿੰਘ ਦੋ ਭਰਾ ਰਹਿੰਦੇ ਸਨ। ਮਾਪਿਆਂ ਵੱਲੋਂ ਭਾਵੇਂ ਦੋਨਾਂ ਨੂੰ ਚੰਗੇ ਸੰਸਕਾਰ ਮਿਲੇ ਸਨ ਪਰ ਫਿਰ ਵੀ ਸੁਚੇਤ ਸਿੰਘ ਜੀ ਹਰ ਰੋਜ਼ ਕਿਰਤ ਕਾਰ ਕਰਦਿਆਂ ਨਾਮ ਸਿਮਰਨ ਕਰਦੇ ਰਹਿੰਦੇ ਸਨ। ਅਚੇਤ ਸਿੰਘ ਜੀ ਵੀ ਹਰ ਰੋਜ਼ ਸੰਗਤ ਵਿੱਚ ਜਾਣਾ, ਕਥਾ ਕੀਰਤਨ ਸੁਣਨਾ, ਕਈ ਵਾਰੀ ਆਪਣੇ ਨਾਲ ਦੇ ਸਤਿਸੰਗੀਆਂ ਨਾਲ ਵੀ ਵਿਚਾਰ ਚਰਚਾ ਕਰਨੀ। ਇਕ ਦਿਨ ਸੁਚੇਤ ਸਿੰਘ ਵੀ ਕਥਾ ਸੁਣਨ ਲਈ ਚਲੇ ਗਏ। ਕਥਾ ਭਗਤ ਕਬੀਰ ਜੀ ਦੇ ਬਚਨਾਂ ਦੀ ਹੋ ਰਹੀ ਸੀ ਕਿ *"ਰਾਮ ਸਿਮਰੁ ਪਛੁਤਾਹਿਗਾ ਮਨ॥ ਪਾਪੀ ਜੀਅਰਾ ਲੋਭੁ ਕਰਤੁ ਹੈ ਆਜੁ ਕਾਲਿ ਉਠਿ ਜਾਹਿਗਾ॥ (੧੧੦੬)* ਕਥਾਕਾਰ ਨੇ ਬਹੁਤ ਹੀ ਸੋਹਣੇ ਢੰਗ ਨਾਲ ਵਿਆਖਿਆ ਕੀਤੀ ਕਿ ਬੰਦਾ ਹਰ ਕੰਮ ਦੀ ਤਿਆਰੀ ਕਰਦਾ ਹੈ ਪਰ ਜਿੱਥੋਂ ਅਕਸਰ ਚਲੇ ਹੀ ਜਾਣਾ ਹੈ ਅਤੇ ਜਿੱਥੇ ਸਦਾ ਲਈ ਜਾਣਾ ਹੈ ਉਸ ਦੀ ਕਦੇ ਤਿਆਰੀ ਨਹੀਂ ਕਰਦਾ, ਜਦਕਿ ਇਹ ਸੋਲ੍ਹਾਂ ਆਨੇ ਸੱਚ ਹੈ। ਸੁਚੇਤ ਸਿੰਘ 'ਤੇ ਇਸ ਵਿਚਾਰ ਦਾ ਕਾਫ਼ੀ ਅਸਰ ਹੋਇਆ। ਕੁੱਝ ਸਮੇਂ ਦੀ ਵੈਰਾਗੀ ਬ੍ਰਿਤੀ ਨੇ ਅੰਦਰ ਪ੍ਰਭ ਪੇਖਨ ਕਾ ਚਾਉ ਪੈਦਾ ਕਰ ਦਿੱਤਾ। ਹਰ ਰੋਜ਼ ਰੱਬੀ ਇਬਾਦਤ ਵਿੱਚ ਸਮੇਂ ਦਾ ਵਾਧਾ ਹੁੰਦਾ ਗਿਆ ਭਾਵ ਮਨ ਦੀ ਭਟਕਣਾ ਘੱਟਦੀ ਗਈ, ਟਿਕਾਅ ਵਧਦਾ ਗਿਆ ਅਤੇ ਰਾਮ ਰਸ ਨਾਲ ਅਨੰਦ ਮਾਣਦਾ ਗਿਆ। ਕੁੱਝ ਸਮੇਂ ਮਗਰੋਂ ਇਕ ਦਿਨ ਫਿਰ ਸਤਿਸੰਗ ਵਿੱਚ ਜਾ ਕੇ ਅਨੰਦ ਮਾਣਿਆ। ਜਿਹੜੇ ਪ੍ਰੇਮੀ ਹਰ ਰੋਜ਼ ਆਉਂਦੇ ਸਨ ਉਹ ਜਾਣਦੇ ਸਨ ਕਿ ਇਹ ਅਚੇਤ ਸਿੰਘ ਜੀ ਦੇ ਭਰਾ ਹਨ ਤਾਂ ਉਨ੍ਹਾਂ ਨੇ ਪੁੱਛਿਆ ਕਿ ਅੱਜ ਕਈ ਦਿਨਾਂ ਮਗਰੋਂ ਆਏ ਹੋ, ਕੀ ਕਾਰਨ ਘਰ ਪਰਿਵਾਰ ਠੀਕ ਹੈ? ਭਾਈ ਸੁਚੇਤ ਸਿੰਘ ਜੀ ਨੇ ਬੜੇ ਪਿਆਰ ਨਾਲ ਆਖਿਆ ਕਿ ਭਾਈ, ਮੈਂ ਜਿਸ ਦਿਨ ਪਹਿਲਾਂ ਆਇਆ ਸੀ ਤਾਂ ਉਸ ਦਿਨ ਵਿਆਖਿਆ ਚਲ ਰਹੀ ਸੀ ਕਿ ਜੀਵ ਨੂੰ ਅਗਾਂਹ ਦੀ ਤਿਆਰੀ ਕਰਨੀ ਚਾਹੀਦੀ ਹੈ ਸੋ ਮੈਂ ਤਿਆਰੀ ਵਿੱਚ ਲੱਗ ਗਿਆ ਸਾਂ। ਅੱਜ ਮਾਲਕ ਦਾ ਸ਼ੁਕਰ ਕਰਨ ਆਇਆ ਸਾਂ ਕਿ ਤੁਹਾਡੀ ਕ੍ਰਿਪਾ ਨਾਲ ਹੀ ਸਭ ਕੁੱਝ ਹੋ ਸਕਦਾ ਹੈ। ਸਾਰੇ ਪ੍ਰੇਮੀ ਸੁਣ ਕੇ ਇਕਦਮ ਚੁੱਪ ਹੀ ਰਹਿ ਗਏ। ਉਹ ਹੈਰਾਨ ਸਨ ਕਿ ਅਸੀਂ ਰੋਜ਼ ਆ ਕੇ ਵੀ ਉਹ ਲਾਹਾ ਨਹੀਂ ਖੱਟਿਆ ਪਰ ਇਸ ਨੇ ਇਕ ਦਿਨ ਆ ਕੇ ਹੀ ਅੰਮ੍ਰਿਤ ਬਚਨ ਦੀ ਕਮਾਈ ਕਰਕੇ ਆਪਣਾ ਲੋਕ ਪ੍ਰਲੋਕ ਸਵਾਰ ਲਿਆ।

ਬਹੁਤੀ ਵਾਰੀ ਹਰ ਰੋਜ਼ ਆ ਕੇ ਵੀ ਬੰਦਾ ਲਾਹਾ ਖੱਟਣ ਤੋਂ ਰਹਿ ਜਾਂਦਾ ਹੈ, ਪਰ ਕਦੇ-ਕਦਾਈਂ ਆ ਕੇ ਗੁਰੂ ਚਰਨਾਂ ਵਿੱਚ ਚਿਤ ਲਾ ਕੇ ਅਨੰਦ ਲੈਣ ਵਾਲਾ ਬਹੁਤ ਲਾਹਾ ਖੱਟ ਜਾਂਦਾ ਹੈ। ਅੱਜ ਅਚੇਤ ਸਿੰਘ ਨੂੰ ਵੀ ਅਹਿਸਾਸ ਹੋਇਆ ਕਿ ਮੈਂ ਵੀ ਹਰ ਰੋਜ਼ ਆਉਂਦਾ ਸਾਂ ਪਰ ਹਾਕਮੀ ਅਤੇ ਜੱਜ ਬ੍ਰਿਤੀ ਕਰਨ ਖ਼ਾਲੀ ਦਾ ਖ਼ਾਲੀ ਹੀ ਹਾਂ। ਮੇਰੇ ਭਰਾ ਨੇ ਆਪਣੀ ਬ੍ਰਿਤੀ ਨਿਮਰਤਾ ਵਾਲੀ ਬਣਾ ਕੇ ਲਾਹਾ ਲੈ ਲਿਆ ਹੈ।

*ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ॥*
*ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ॥* (੧੩੬੫)

ਪਰ ਦੂਜੇ ਪਾਸੇ ਕਈ ਬਾਂਸ ਵਾਂਗੂੰ ਖ਼ਾਲੀ ਦੇ ਖ਼ਾਲੀ ਰਹਿ ਜਾਂਦੇ ਹਨ। ਲਾਹਾ ਖੱਟਣ ਵਾਲੇ ਸਰੋਤੇ ਦੇ ਪ੍ਰਮੁੱਖ 14 ਗੁਣ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਬਿਆਨ ਕੀਤੇ ਹਨ—

1. ਸ਼੍ਰਧਾਵਾਨ, 2. ਨਿਮਰਤਾ ਵਾਲਾ, 3. ਪ੍ਰੇਮੀ, 4. ਉਦਾਰ, 5. ਅਰਥ ਸਮਝਣ ਦੀ ਬੁੱਧੀ ਰੱਖਣ ਵਾਲਾ, 6. ਆਲਸ ਰਹਿਤ, 7. ਪ੍ਰਸ਼ਨ ਦੇ ਢੰਗ ਦਾ ਜਾਣੂੰ, 8. ਮਿੱਠੀ ਬਾਣੀ ਵਾਲਾ, 9. ਇੰਦ੍ਰੀ ਜਿੱਤ, 10. ਪ੍ਰਸੰਗ ਦੇ ਸਿਧਾਂਤ ਨੂੰ ਸਮਝਣ ਵਾਲਾ, 11. ਕੁਟਿਲਤਾ ਤੋਂ ਬਿਨਾਂ, 12. ਸੇਵਾ ਦੇ ਪ੍ਰੇਮੀ, 13. ਪਾਖੰਡ ਅਤੇ ਆਪਣੇ ਯਸ਼ ਦਾ ਤਿਆਗੀ, 14. ਜੋ ਸੁਣਿਆ ਹੈ ਉਸ ਉੱਪਰ ਅਮਲ ਕਰਨ ਵਾਲਾ।

ਇਹ ਚੌਦਾਂ ਗੁਣਾਂ ਦਾ ਧਾਰਨੀ ਪੁਰਖ ਸਤਿਸੰਗਤਿ ਵਿੱਚੋਂ ਲਾਹਾ ਖੱਟਦਾ ਹੈ।

ਇੱਕ ਛੋਟੀ ਜਿਹੀ ਵਿਚਾਰ ਵੱਲ ਹੋਰ ਧਿਆਨ ਦੇਣਾ ਜੀ। ਸਤਿਗੁਰੂ ਪਾਤਿਸ਼ਾਹ ਜੀ ਦਾ ਪਾਵਨ ਬਚਨ ਹੈ ਕਿ *ਆਵੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ॥ (੫੨੦)* ਦੇਖ, ਭਾਵ ਦਰਸ਼ਨ ਤੇਰੇ ਭਗਤਾਂ, ਸੰਤਾਂ, ਗੁਰਸਿਖਾਂ ਦੇ ਕਰ ਰਹੇ ਹਾਂ ਪਰ ਚੇਤੇ ਵਿੱਚ ਨਿਰੰਕਾਰ ਵਾਹਿਗੁਰੂ ਹੀ ਹੈ। ਅਸੀਂ ਕੀ ਕਰਦੇ ਹਾਂ, ਦਰਸ਼ਨ ਤਾਂ ਗੁਰਮੁਖਾਂ ਦੇ ਕਰਦੇ ਹਾਂ ਪਰ ਚੇਤੇ ਵਿੱਚ ਵਾਹਿਗੁਰੂ ਜੀ ਨੂੰ ਨਹੀਂ ਵਸਾਉਂਦੇ ਬਲਕਿ ਸਰੀਰਕ ਤਸਵੀਰ ਹੀ ਵਸਾ ਲੈਂਦੇ ਹਾਂ। ਸਾਹਿਬ ਜੀ ਇਕ ਥਾਂ ਹੋਰ ਤਾੜਨਾ ਕਰਦੇ ਹਨ ਕਿ *ਗੁਰਮੁਖ ਸਉ ਕਰਿ ਦੋਸਤੀ ਸਤਿਗੁਰ ਸਉ ਲਾਇ ਚਿਤੁ॥ (੧੪੨੧)* ਪਰ ਅਸੀਂ ਦੋਸਤੀ ਗੁਰਮੁਖਾਂ ਨਾਲ ਕਰਨ ਦੀ ਬਜਾਇ ਉਨ੍ਹਾਂ ਗੁਰਮੁਖਾਂ ਨੂੰ ਹੀ ਉਲਟਾ ਪੂਜਣ ਲੱਗ ਪੈਂਦੇ ਹਾਂ ਜਿਸ ਕਾਰਨ ਅੱਜ ਕੌਮ ਸਖ਼ਤ ਪੀੜਾ ਹੰਢਾ ਰਹੀ ਹੈ। ਚਿਤਿ ਹਮੇਸ਼ਾ ਹੀ ਵਾਹਿਗੁਰੂ ਨਾਲ ਲਾਉਣਾ ਹੈ।

*ਮੇਰਾ ਲਾਗੋ ਰਾਮ ਸਿਉ ਹੇਤੁ॥* (੬੭੫)

*ਪ੍ਰਭ ਸਿਉ ਲਾਗ ਰਹਿਓ ਮੇਰਾ ਚੀਤੁ॥*
*ਆਦਿ ਅੰਤਿ ਪ੍ਰਭੁ ਸਦਾ ਸਹਾਈ ਧੰਨੁ ਹਮਾਰਾ ਮੀਤੁ॥* (੬੮੨)

*ਭਾਈ ਰੇ ਰਾਮੁ ਕਹਹੁ ਚਿਤੁ ਲਾਇ॥* (੨੨)

*ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥*
*ਸਾਵਧਾਨ ਏਕਾਗਰ ਚੀਤ॥* (ਸੁਖਮਨੀ ਸਾਹਿਬ)

*ਰੇ ਜਨ ਮਨੁ ਮਾਧਉ ਸਿਉ ਲਾਈਐ॥*
*ਚਤੁਰਾਈ ਨ ਚਤੁਰਭੁਜੁ ਪਾਈਐ॥* (੩੨੪)

ਸੋ ਸਪੱਸ਼ਟ ਹੈ ਕਿ ਸੰਗਤੀ ਲਾਹੇ ਲਈ ਸੰਗਤ ਕਰਨਾ ਵੀ ਜ਼ਰੂਰੀ ਹੈ ਪਰ ਚਿਤਿ ਪ੍ਰਮੇਸ਼ਰ ਨਾਲ ਲਾ ਕੇ ਹੀ ਜੀਵਨ ਦੀ ਬੇੜੀ ਪਾਰ ਉਤਾਰਾ ਕਰ ਸਕਦੀ ਹੈ।

# ਪੰਜ ਅੰਮ੍ਰਿਤ

ਕੁਦਰਤ ਦੀ ਗੋਦ ਵਿੱਚ ਆ ਕੇ ਜਦੋਂ ਮਾਨਵ ਨੇ ਅੱਖ ਖੋਲ੍ਹੀ ਤਾਂ ਕੁਦਰਤ ਦੀ ਸੁਹੱਪਣ ਨੇ ਇਸ ਦਾ ਮਨ ਮੋਹ ਲਿਆ। ਹੁਕਮ ਰਜ਼ਾਈ ਚੱਲਣਾ ਦਾ ਸਬਕ ਸਿਖ ਕੇ ਆਇਆ ਮਾਨਵ ਇਥੇ ਆਉਂਦਿਆਂ ਹੀ ਹੁਕਮ ਤੋਂ ਬਾਗ਼ੀ ਹੋ ਗਿਆ। ਪਹਿਲਾ ਮਰਣੁ ਕਬੂਲਿ ਕਰਕੇ ਆਇਆ ਹੋਇਆ ਮਾਨਵ ਮਰਣ ਮਨਹੁ ਵਿਸਾਰਿਆ ਹੋ ਗਿਆ। ਹਰ ਉਹ ਉਪਰਾਲਾ ਕਰਨ ਲੱਗਾ ਜਿਸ ਨਾਲ ਮੈਂ ਦੁਨੀਆਂ ਤੋਂ ਨਾ ਜਾਵਾਂ। ਜ਼ਿੰਦਗੀ ਅੰਦਰ ਮ੍ਰਿਤੂ ਸਭ ਤੋਂ ਵੱਡੀ ਦੁਸ਼ਮਣ ਜਾਪਣ ਲੱਗ ਪਈ। ਮ੍ਰਿਤੂ ਯਾਦ ਕਰਵਾਉਣ ਵਾਲੇ ਜਾਂ ਮ੍ਰਿਤੂ ਦਾ ਬਹਾਨਾ ਬਣਨ ਵਾਲੇ ਹਰ ਦੁੱਖ, ਦਰਦ, ਹਥਿਆਰ, ਸਾਧਨ ਜੀਵ ਸਭ ਦੁਸ਼ਮਣ ਜਾਪਣ ਲੱਗ ਪਏ। ਜੀਵਨ ਇਕ ਖੋਜ ਵਿੱਚ ਲਗਾ ਦਿੱਤਾ ਕਿ ਕਿਸੇ ਐਸੀ ਚੀਜ਼ ਦੀ ਭਾਲ ਕਰਾਂ ਜਿਹੜੀ ਮ੍ਰਿਤੂ ਦੀ ਵੀ ਮ੍ਰਿਤੂ ਕਰਕੇ ਪਰ ਮੈਨੂੰ ਜੀਵਨ ਦੇਣ ਵਾਲੀ ਬਣ ਜਾਵੇ। ਇਸ ਸੰਕਲਪ ਦੀ ਪ੍ਰਾਪਤੀ ਲਈ ਇਸ ਨੇ ਦਿਨ ਰਾਤ ਉਪਰਾਲੇ ਕੀਤੇ। ਕਦੇ ਅਜਿਹੀ ਪੂਜਾ-ਪਾਠ, ਕਦੇ ਅਜਿਹੇ ਮੰਤ੍ਰ ਜਾਪ, ਕਦੇ ਅਜਿਹੇ ਹਥਿਆਰ, ਕਦੇ ਅਜਿਹੇ ਕਿਲ੍ਹੇ, ਕਦੇ ਅਜਿਹੀਆਂ ਦਵਾਈਆਂ ਲੱਭਣ ਦੀ ਕੋਸ਼ਿਸ਼ ਕੀਤੀ ਪਰ ਹਰ ਵਾਰੀ ਮੌਤ ਹੀ ਜਿੱਤਦੀ ਰਹੀ ਤੇ ਮਾਨਵ ਹਾਰਦਾ ਹੀ ਰਿਹਾ ਲੰਮੀ ਲੜਾਈ ਲੜਦਿਆਂ। ਇਹ ਲੜਾਈ ਅੱਜ ਵੀ ਜਾਰੀ ਹੈ। ਇਸ ਵਿੱਚੋਂ ਜੀਵਨ ਜੀਉਣ ਦੀ ਭਾਵਨਾ ਦੀ ਵਿਆਖਿਆ ਕਰਦਾ, ਅਜੋਕੀ ਭਾਸ਼ਾ ਦਾ ਅੰਮ੍ਰਿਤ ਸ਼ਬਦ ਪੁੰਗਰਿਆ। ਅੰਮ੍ਰਿਤ ਦਾ ਅਰਥ ਅ-ਅਗੇਤਰ ਹੋਣ ਕਰਕੇ ਮ੍ਰਿਤੂ ਨੂੰ ਨਾਂਹਵਾਚਕ ਸ਼ਬਦ ਵਿੱਚ ਬਦਲ ਦਿੰਦਾ ਹੈ ਭਾਵ ਜਿਥੇ ਮੌਤ ਨਹੀਂ, ਜਿਥੇ ਮ੍ਰਿਤੂ ਨਹੀਂ। ਭਾਵੇਂ ਇਸ ਦੀ ਹੋਂਦ ਦਾ ਪ੍ਰਗਟਾਵਾ ਮਹਾਭਾਰਤ, ਰਿਗਵੇਦ ਅਤੇ ਪੁਰਾਣਾਂ ਵਿੱਚ ਵੀ ਹੈ। ਕਈ ਤਰ੍ਹਾਂ ਦੀਆਂ ਕਹਾਣੀਆਂ ਵੀ ਜੋੜੀਆਂ ਹਨ। ਭਾਵੇਂ ਪੁਰਾਤਨ ਬੰਦਗੀ ਦਾ ਮਕਸਦ ਵੀ, ਹਰਨਾਕਸ਼, ਰਾਵਣ ਜਾਂ ਦੇਵ, ਦੈਂਤਾਂ ਆਦਿਕ ਨੂੰ ਪੜ੍ਹ ਕੇ "ਮੈਂ ਕਦੇ ਮਰਾਂ ਨਾ" ਹੀ ਹੈ। ਪਰ ਹਰ ਵਾਰੀ ਮੌਤ ਹਰ ਇਕ ਨੂੰ ਆਪਣੀ ਗੋਦ ਵਿੱਚ ਸਦਾ ਦੀ ਨੀਂਦ ਸੁਆ ਹੀ ਦਿੰਦੀ ਹੈ। ਧਾਰਮਿਕ ਦੁਨੀਆਂ ਵਿੱਚ ਇਸ ਦੇ ਆਪੋ-ਆਪਣੇ ਅਕੀਦੇ ਮੁਤਾਬਿਕ ਨਾਂ ਭਾਵੇਂ ਵੱਖੋ-ਵੱਖਰੇ ਰੱਖੇ ਹਨ, ਕੋਈ ਆਬੇ ਹਯਾਤ ਆਖਦਾ ਹੈ, ਕੋਈ ਸੋਮਰਸ ਆਖਦਾ ਹੈ, ਕੋਈ ਬਿਪਤਿਸਮਤਾ ਆਖਦਾ ਹੈ, ਕੋਈ ਅੰਮ੍ਰਿਤ ਆਖਦਾ ਹੈ ਪਰ ਭਾਵਨਾ ਸਾਰਿਆਂ ਪਿੱਛੇ ਇੱਕੋ ਹੀ ਕੰਮ ਕਰਦੀ ਹੈ।

ਸਿੱਖ ਧਰਮ ਅੰਦਰ ਜਿਥੇ ਹਰ ਅਸੂਲ ਰੱਬੀ ਰਜ਼ਾ ਨੂੰ ਮੁੱਖ ਰੱਖ ਕੇ ਘੜਿਆ ਗਿਆ ਹੈ ਉੱਥੇ ਇਸ ਅੰਮ੍ਰਿਤ ਦੀ ਵਿਚਾਰਧਾਰਾ ਵੀ ਬਿਲਕੁਲ ਵੱਖਰੀ ਕਿਸਮ ਦੀ ਹੈ। ਪਹਿਲਾਂ ਤਾਂ ਇਹੋ ਵਿਚਾਰ ਹੀ ਬੜੀ ਅਜੀਬ ਹੈ ਕਿ ਜਦੋਂ ਸਿੱਖ ਗੁਰੂ ਚਰਨਾਂ ਵਿੱਚ ਅੰਮ੍ਰਿਤ ਦੀ ਦਾਤ ਲੈਣ ਲਈ ਆਉਂਦਾ ਹੈ ਤਾਂ ਇਸ ਨੂੰ ਉਹੋ ਪਹਿਲਾਂ ਵਾਲਾ ਸਬਕ ਸਗੋਂ ਚੇਤਾ ਕਰਵਾਇਆ ਜਾਂਦਾ ਹੈ ਕਿ

*"ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥* (੧੧੦੨)
*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥"* (੧੪੧੨)

ਹੇ ਭਲਿਆ ਪੁਰਖਾ! ਜੀਵਨ ਦਾ ਅੰਤ ਤਾਂ ਹੋਣਾ ਹੀ ਹੈ ਪਰ ਅੱਗੇ ਲਈ ਭਟਕਣਾ ਮੁੱਕ ਜਾਏਗੀ। ਇਹ ਮੌਤ ਨਹੀਂ, ਇਸ ਨੂੰ ਸਿੱਖੀ ਭਾਸ਼ਾ ਅੰਦਰ 'ਨਿਜ ਘਰ' ਜਾਣਾ ਆਖਿਆ ਜਾਂਦਾ ਹੈ। ਦੂਜਾ ਅੰਮ੍ਰਿਤ ਦੇ ਟਿਕਾਣੇ ਵੀ ਹਜ਼ੂਰ ਨੇ ਪੰਜ ਦੱਸ ਕੇ ਆਖ਼ਿਰ ਇਸ ਨੂੰ ਮਿਲਾ ਕੇ ਇਕ ਕਰ ਦਿੱਤਾ ਹੈ। ਇਹ ਪੰਜ ਟਿਕਾਣੇ ਹਨ :—1. ਦੇਹੀ ਵਿੱਚ, 2. ਨਾਮ ਅੰਮ੍ਰਿਤ, 3. ਬਾਣੀ ਵਿੱਚ ਅੰਮ੍ਰਿਤ, 4. ਚਰਨ ਪਾਹੁਲ, 5. ਖੰਡੇ ਬਾਟੇ ਦਾ ਅੰਮ੍ਰਿਤ। ਹੁਣ ਇਕ-ਇਕ ਦੀ ਵੀਚਾਰ ਕਰੀਏ ਤਾਂ ਕਿ ਸਮਝ ਆ ਸਕੇ।

1. **ਦੇਹੀ ਵਿੱਚ**—ਸਤਿਗੁਰੂ ਪਾਤਿਸ਼ਾਹ ਜੀ ਦੀ ਬਾਣੀ ਦਾ ਸਿਦਕ ਭਰੋਸੇ ਨਾਲ ਪਾਠ ਕਰਨ ਵਾਲਾ ਇਹ ਸਹਿਜੇ ਹੀ ਜਾਣ ਲੈਂਦਾ ਹੈ ਕਿ ਅਨੇਕਾਂ ਥਾਵਾਂ 'ਤੇ ਅਜਿਹੇ ਇਸ਼ਾਰੇ ਪਾਤਿਸ਼ਾਹ ਜੀ ਨੇ ਬਖ਼ਸ਼ੇ ਹਨ ਕਿ ਅੰਮ੍ਰਿਤ ਦਾ ਨਿਵਾਸ ਬਾਹਰ ਨਹੀਂ ਬਲਕਿ ਹੇ ਜੀਵ! ਤੇਰੇ ਅੰਦਰ ਹੀ ਹੈ।

*ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ॥*
*ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ॥* (੬੪੪)
*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥* (੨੯੩)
*ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ॥* (੫੭੦)
*ਕਾਇਆ ਨਗਰ ਮਹਿ ਰਾਮ ਰਸ ਊਤਮ, ਕਿਉ ਪਾਈਐ ਉਪਦੇਸੁ ਜਨ ਕਰਹੁ॥*
*ਸਤਿਗੁਰੁ ਸੇਵਿ ਸਫਲ ਹਰਿ ਦਰਸਨੁ ਮਿਲਿ ਅੰਮ੍ਰਿਤੁ ਹਰਿ ਰਸੁ ਪੀਅਹੁ॥* (੮੦੦)

ਸੋ ਉਪਰੋਕਤ ਬਚਨਾਂ ਤੋਂ ਭਲੀ-ਭਾਂਤ ਸਪੱਸ਼ਟ ਹੋ ਜਾਂਦਾ ਹੈ ਕਿ ਅੰਮ੍ਰਿਤ ਦਾ ਨਿਵਾਸ ਦੇਹੀ ਅੰਦਰ ਵੀ ਹੈ।

**2. ਨਾਮ ਅੰਮ੍ਰਿਤ**—ਅੰਦਰ ਅੰਮ੍ਰਿਤ ਹੈ ਪਰ ਇਸ ਨਾਲ ਜੀਵ ਦੀ ਸਾਂਝ ਬਣਾਉਣ ਵਾਸਤੇ ਇਕ ਹੋਰ ਅੰਮ੍ਰਿਤ ਨਾਮ ਅੰਮ੍ਰਿਤ ਹੈ। ਅੰਦਰੂਨੀ ਅੰਮ੍ਰਿਤ ਦੇ ਪ੍ਰਗਟਾਵੇ ਲਈ ਨਾਮ ਅੰਮ੍ਰਿਤ ਦੀ ਦਾਤ ਦਿੱਤੀ ਜਾਂਦੀ ਹੈ। ਨਾਮ, ਰਸਨਾ ਨਾਲ ਜਪਣ ਵਾਲੇ ਕੁੱਝ ਅੱਖਰਾਂ ਦੇ ਜਾਪ ਤੋਂ ਸ਼ੁਰੂ ਹੁੰਦਾ ਹੈ। ਰਸਨਾ ਤੋਂ ਧਿਆਨ ਵਿੱਚ, ਧਿਆਨ ਤੋਂ ਰਸ, ਰਸ ਅੰਮ੍ਰਿਤ ਰਸ ਬਣ ਜਾਂਦਾ ਹੈ। ਇਸ ਲਈ ਹੀ ਸਾਹਿਬ ਜੀ ਨੇ ਬਾਰ-ਬਾਰ ਜਪਣ ਦਾ ਸੰਕੇਤ ਬਖ਼ਸ਼ਿਸ਼ ਕੀਤਾ ਹੈ।

*ਬਾਰੰ ਬਾਰ ਬਾਰ ਪ੍ਰਭੁ ਜਪੀਐ॥ ਪੀ ਅੰਮ੍ਰਿਤ ਇਹ ਮਨ ਤਨ ਧ੍ਰਪੀਐ॥*

*(੨੮੬)*

ਰਸਨਾ ਨਾਲ ਜਪ ਕੇ ਅੰਮ੍ਰਿਤ ਦੀ ਪ੍ਰਾਪਤੀ ਕਰਨ ਦਾ ਇਕ ਹੋਰ ਮੁਬਾਰਿਕ ਸ਼ਬਦ ਸਾਂਝਾ ਕਰਨਾ ਚਾਹੁੰਦਾ ਹਾਂ :

*ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧਹੁ ਕਉ ਜਾਵਹੁ॥*
*ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ॥ ੧॥*
*ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ॥ ੧॥ ਰਹਾਉ॥*
*ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ॥*

*(੭੨੮)*

*ਰਸਨਾ ਨਾਮ ਜਪਹੁ ਤਬ ਮਥੀਐ ਇਸਿ ਬਿਧਿ ਅੰਮ੍ਰਿਤੁ ਪਾਵਹੁ॥*

*(ਪੰਨਾ ੭੨੮)*

ਦੇਹੀ ਵਿਚਲੇ ਅੰਮ੍ਰਿਤ ਨੂੰ ਰਸਨਾ ਨਾਮ ਜਪਹੁ ਤਬ ਮਥੀਐ ਨਾਲ ਪੈਦਾ ਕੀਤੇ ਅੰਮ੍ਰਿਤ ਨਾਲ ਜਦੋਂ ਮਿਲਾਪ ਹੋ ਗਿਆ ਤਦ ਮਨ ਭਟਕਣਾ ਤੋਂ ਮੁਕਤ ਹੋ ਕੇ ਅੰਦਰ ਟਿਕਾਅ ਵਿੱਚ ਆ ਜਾਂਦਾ ਹੈ। ਇਹੋ ਪਰਮ ਰਸ ਫਿਰ ਬਾਹਰੀ ਰਸਾਂ ਤੋਂ ਰਿਸ਼ਤਾ ਤੋੜਦਾ ਹੈ। ਮਨ ਕਿਸੇ ਰਸ ਨਾਲ ਹੀ ਟਿਕਦਾ ਹੈ। ਜਦੋਂ ਅੰਦਰ ਹੀ ਰਸ ਬਹੁਤ ਪਿਆਰਾ ਪੈਦਾ ਹੋ ਗਿਆ ਫਿਰ ਬਾਹਰਲੇ ਰਸ ਆਪਣੇ ਆਪ ਹੀ ਬੇਰਸੇ ਹੋ ਜਾਂਦੇ ਹਨ। ਇਸੇ ਲਈ ਹਜ਼ੂਰ ਮਹਾਰਾਜ ਜੀ ਨੇ ਉਸ ਵੈਸ਼ਨੂੰ ਨੂੰ ਹੀ ਸਭ ਤੋਂ ਉੱਤਮ ਮੰਨਿਆ ਹੈ ਜਿਹੜਾ ਆਪ ਹੀ ਸਾਰੇ ਰਸਾਂ ਕਸਾਂ ਤੋਂ ਉੱਪਰ ਉੱਠ ਜਾਂਦਾ ਹੈ ਨਾ ਕਿ ਉਹ ਵੈਸ਼ਨੂੰ ਹੈ ਜਿਸ ਨੇ ਸਰੀਰਕ ਤੌਰ 'ਤੇ ਭਾਵੇਂ ਸਭ ਕੁੱਝ ਤਿਆਗ ਦਿੱਤਾ ਪਰ ਮਨ ਭਟਕਦਾ ਹੀ ਹੈ।

*ਸੋ ਬੈਸਨੋ ਹੈ ਅਪਰ ਅਪਾਰ॥ ਕਹੁ ਨਾਨਕ ਜਿਨਿ ਤਜੇ ਬਿਕਾਰ॥*

*(੧੯੯)*

ਨਾਮ ਅੰਮ੍ਰਿਤ ਦੇ ਵੀ ਅਨੇਕਾਂ ਬਚਨ ਹਨ :

*ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ॥*
*ਜਿਸੁ ਸਿਮਰਤਿ ਸੁਖੁ ਪਾਈਐ ਸਭ ਤਿਖਾ ਬੁਝਾਈ॥* (੩੧੮)

*ਅੰਮ੍ਰਿਤ ਨਾਮੁ ਪਰਮੇਸਰੁ ਤੇਰਾ ਜੋ ਸਿਮਰੈ ਸੋ ਜੀਵੈ॥*
*ਜਿਸ ਨੋ ਕਰਮਿ ਪਰਾਪਤਿ ਹੋਵੈ ਸੋ ਜਨੁ ਨਿਰਮਲੁ ਥੀਵੈ॥* (੬੧੬)

*ਅੰਮ੍ਰਿਤ ਨਾਮੁ ਨਿਰਮੋਲਕੁ ਹੀਰਾ ਗੁਰਿ ਦੀਨੋ ਮੰਤਾਨੀ॥*
*ਡਿਗੈ ਨ ਡੋਲੈ ਦ੍ਰਿੜੁ ਕਰਿ ਰਹਿਓ ਪੂਰਨ ਹੋਇ ਤ੍ਰਿਪਤਾਨੀ॥* (੬੭੧)

3. **ਬਾਣੀ ਅੰਮ੍ਰਿਤ**—ਉਪਰੋਕਤ ਵਿਚਾਰ ਤੋਂ ਇਹ ਤਾਂ ਸਪੱਸ਼ਟ ਹੋ ਗਿਆ ਕਿ ਇਕ ਅੰਮ੍ਰਿਤ ਦਾ ਵਾਸਾ ਮਨੁੱਖਾ ਦੇਹੀ ਅੰਦਰ ਹੈ, ਉਸ ਦੀ ਪ੍ਰਾਪਤੀ ਲਈ ਨਾਮ ਅੰਮ੍ਰਿਤ ਦੀ ਜ਼ਰੂਰਤ ਹੈ। ਨਾਮ ਅੰਮ੍ਰਿਤ ਨਾਮ ਜਪ ਕੇ ਪ੍ਰਾਪਤ ਹੁੰਦਾ ਹੈ ਪਰ ਇਥੇ ਇਹ ਵੀ ਸਮਝ ਲੈਣ ਯੋਗ ਹੈ ਕਿ ਨਾਮ ਵੀ ਸਤਿਗੁਰੂ ਤੋਂ ਬਿਨਾਂ ਨਹੀਂ ਮਿਲਦਾ। ਸਤਿਗੁਰੂ ਹੈ, ਅਸਲ ਵਿੱਚ ਸਤਿਗੁਰੂ ਜੀ ਦੀ ਬਾਣੀ। ਇਸ ਲਈ ਮਾਲਿਕ ਨੇ ਇਕ ਅੰਮ੍ਰਿਤ ਰਸ ਗੁਰਬਾਣੀ ਵਿੱਚ ਵੀ ਪੈਦਾ ਕੀਤਾ ਹੈ ਜਿਸ ਕਰਕੇ ਇਹ ਬਾਣੀ ਵੀ ਅੰਮ੍ਰਿਤ ਬਾਣੀ ਹੋ ਗਈ। ਹੁਣ ਜਦੋਂ ਵੀ ਬਚਨ ਪੜ੍ਹਦੇ ਹਾਂ ਤਾਂ ਸਹਿਜੇ ਹੀ ਸਮਝ ਆ ਜਾਂਦੀ ਹੈ :

*ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ॥*

ਹੁਣ ਦੇਹੀ ਵਾਲਾ ਅੰਮ੍ਰਿਤ, ਨਾਮ ਅੰਮ੍ਰਿਤ ਅਤੇ ਅੰਮ੍ਰਿਤ ਬਾਣੀ ਦਾ ਮਿਲਾਪ ਹੋ ਗਿਆ। ਤਿੰਨ ਹੀ ਇਕ ਰਸ ਬਣ ਗਏ ਹਨ। ਗੁਰਬਾਣੀ, ਅੰਮ੍ਰਿਤ ਦੀ ਸੰਭਾਲ ਵੀ ਕਰਦੀ ਹੈ, ਗੁਰਬਾਣੀ ਨਾਮ ਅੰਮ੍ਰਿਤ ਵੀ ਦਿੰਦੀ ਹੈ।

*ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ॥*
*ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ॥*
(੧੨੪੩)

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥* (੯੮੨)

*ਹਮਾਰੀ ਪਿਆਰੀ ਅੰਮ੍ਰਿਤ ਧਾਰੀ ਗੁਰਿ ਨਿਮਖ ਨ ਮਨ ਤੇ ਟਾਰੀ ਰੇ॥੧॥ ਰਹਾਉ॥*
*ਦਰਸਨ ਪਰਸਨ ਸਰਸਨ ਹਰਸਨ ਰੰਗਿ ਰੰਗੀ ਕਰਤਾਰੀ ਰੇ॥*
(੪੦੪)

4. **ਚਰਨ ਪਾਹੁਲ**—ਅਗਲੀ ਗੱਲ ਇੱਥੇ ਫਿਰ ਸੁਪੱਸ਼ਟ ਹੈ ਕਿ ਨਾਮ ਗੁਰੂ

ਤੋਂ ਬਿਨਾਂ ਨਹੀਂ ਮਿਲਣਾ, ਗੁਰੂ ਹੈ, ਗੁਰਬਾਣੀ। ਗੁਰਬਾਣੀ ਨੂੰ ਗੁਰੂ ਧਾਰਨ ਕਰਨ ਦੀ ਮਰਯਾਦਾ ਦੋ ਤਰ੍ਹਾਂ ਦੀ ਰਹੀ ਹੈ। ਪਹਿਲਾਂ ਇਸ ਨੂੰ ਚਰਨ ਪਾਹੁਲ ਆਖਿਆ ਜਾਂਦਾ ਸੀ। ਜਿਹੜਾ ਵੀ ਗੁਰੂ ਕਾ ਸਿੱਖ ਬਣਦਾ ਸੀ ਉਸ ਲਈ ਜ਼ਰੂਰੀ ਸੀ ਕਿ ਉਹ ਚਰਨ ਪਾਹੁਲ ਦਾ ਧਾਰਨੀ ਹੋਵੇ। ਐਸਾ ਜਨਮ ਸਾਖੀਆਂ ਅਤੇ ਭਾਈ ਗੁਰਦਾਸ ਜੀ ਦੇ ਹਵਾਲੇ ਜਾਂ ਮਗਰੋਂ ਦੇ ਵਿਦਵਾਨਾਂ ਨੇ ਵੀ ਪ੍ਰਗਟ ਕੀਤਾ ਹੈ। ਭਾਈ ਗੁਰਦਾਸ ਜੀ ਦਾ ਬਚਨ ਹੈ :

*ਗੁਰ ਚੇਲੇ ਰਹਿਰਾਸ ਕਰਿ ਚਰਣਾਮ੍ਰਿਤ ਸਿਖਾਂ ਪਿਲਾਇਆ॥*

5. **ਖੰਡੇ ਦਾ ਅੰਮ੍ਰਿਤ**—ਗੁਰੂ ਜੀ ਨੇ ਸਮੁੱਚੀ ਦੇਹ ਹਯਾਤੀ ਜੀਵਨ ਵਿੱਚ ਇਸ ਇਕ ਹੀ ਮਰਯਾਦਾ ਨੂੰ ਰੱਖਿਆ ਪਰ ਦਸਮੇਸ਼ ਪਿਤਾ ਜੀ ਨੇ ਦੇਹ ਹਯਾਤੀ ਜੀਵਨ ਖ਼ਤਮ ਕਰਕੇ ਇਸ ਨੂੰ ਪੰਜਾਂ ਵਿੱਚ ਤਬਦੀਲ ਕਰ ਦਿੱਤਾ ਜਿਸ ਕਰਕੇ ਇੱਥੇ ਇਹ ਚਰਨ ਪਾਹੁਲ ਵੀ ਤਬਦੀਲ ਹੋ ਗਈ। ਸਮੁੱਚੀ ਕੌਮ ਅੰਦਰ ਇਕ ਹੀ ਮਰਯਾਦਾ ਰਹੇ। ਇਕੋ ਦਿਨ ਸਾਰੀ ਕੌਮ ਵਿੱਚ ਚਰਨ ਪਾਹੁਲ ਬਦਲ ਕੇ ਖੰਡੇ ਦੀ ਪਾਹੁਲ ਸ਼ੁਰੂ ਹੋ ਸਕੇ। ਸਾਹਿਬ ਜੀ ਨੇ ਇਹ ਸੁਭਾਵਿਕ ਹੀ ਪੈਦਾ ਨਹੀਂ ਕਰ ਦਿੱਤਾ ਬਲਕਿ ਬਕਾਇਦਾ ਚਿੱਠੀਆਂ ਪਾ ਕੇ ਸਮੁੱਚੀ ਕੌਮ ਦਾ ਇਕੱਠ ਕਰਕੇ ਬੜੇ ਹੀ ਅਨੂਠੇ ਢੰਗ ਨਾਲ ਇਸ ਮਰਯਾਦਾ ਨੂੰ ਅਨੰਦਪੁਰ ਸਾਹਿਬ ਵਿੱਚ ਪ੍ਰਗਟ ਕੀਤਾ। ਇਕੋ ਦਿਨ ਕੌਮ ਵਿੱਚ ਪਹਿਲੇ ਨੌਂ ਗੁਰੂਆਂ ਤੋਂ ਚਲੀ ਆ ਰਹੀ ਚਰਨ ਪਾਹੁਲ ਦੀ ਮਰਯਾਦਾ ਨੂੰ ਖੰਡੇ ਬਾਟੇ ਦੀ ਪਾਹੁਲ ਵਿੱਚ ਤਬਦੀਲ ਕਰ ਦਿੱਤਾ ਤਾਂ ਕਿ ਕੋਈ ਇਕੱਲਾ-ਇਕੱਲਾ ਕਿਧਰੇ ਫਿਰ ਵੀ ਕੌਮ ਨੂੰ ਆਪੋ ਆਪਣੀ ਮਰਯਾਦਾ ਨਾਲ ਚਰਨ ਪਾਹੁਲ ਦੇ ਕੇ ਟੋਟੇ-ਟੋਟੇ ਨਾ ਕਰ ਦੇਵੇ, ਪਰ ਅਫ਼ਸੋਸ ਅੱਜ ਪਾਹੁਲ ਭਾਵੇਂ ਖੰਡੇ ਦੀ ਹੀ ਦਿੱਤੀ ਜਾਂਦੀ ਹੈ, ਫਿਰ ਵੀ ਸੁਆਰਥੀ ਲੋਕਾਂ ਨੇ ਮੇਰੇ ਸਤਿਗੁਰੂ ਦਸਾਂ ਪਾਤਿਸ਼ਾਹੀਆਂ ਦੇ ਪ੍ਰੀਵਾਰ ਨੂੰ ਵੱਖੋ-ਵੱਖਰਾ ਵੰਡ ਦਿੱਤਾ ਅਤੇ ਵੰਡ ਰਹੇ ਹਨ।

ਕਦੇ ਸਰਸਾ ਨਦੀ, ਕਦੇ ਸਰਸਾ ਵਰਗੇ ਡੇਰੇ ਆਖ਼ਿਰ ਗੁਰੂ ਜੀ ਦੇ ਪ੍ਰੀਵਾਰਕ ਵਿਛੋੜੇ ਦਾ ਕਾਰਨ ਬਣਦੇ ਹੀ ਰਹੇ। ਖ਼ੈਰ, ਆਪਣੀ ਵੀਚਾਰ ਦੀ ਲੜੀ ਨਾਲ ਹੀ ਚੱਲੀਏ। ਸੋ ਇਥੇ ਫਿਰ ਪ੍ਰਗਟ ਹੋ ਜਾਂਦਾ ਹੈ ਕਿ ਗੁਰਬਾਣੀ ਗੁਰੂ ਨੂੰ ਧਾਰਨ ਕਰਨ ਵਾਸਤੇ ਖੰਡੇ ਦੀ ਪਾਹੁਲ ਭਾਵ ਪੰਜਾਂ ਕੋਲੋਂ ਅੰਮ੍ਰਿਤ ਦੀ ਦਾਤ ਲੈਣੀ ਪੈਂਦੀ ਹੈ ਫਿਰ ਉਹ ਅੰਮ੍ਰਿਤਧਾਰੀ ਇਨ੍ਹਾਂ ਸਾਰੇ ਹੀ ਪੜਾਵਾਂ ਨੂੰ ਪਾਰ ਕਰਕੇ ਇਕ ਦਿਨ

*ਅੰਮ੍ਰਿਤੁ ਪੀਵੈ ਅਮਰੁ ਸੁ ਹੋਵੈ॥* (੨੮੭)

*'ਪੀ ਅੰਮ੍ਰਿਤੁ ਆਘਾਨਿਆ ਗੁਰਿ ਅਮਰੁ ਕਰਾਇਆ॥'* (੯੦੮) ਹੋ ਜਾਂਦਾ ਹੈ। ਭਾਈ ਦੇਸਾ ਸਿੰਘ ਜੀ ਨੇ ਰਹਿਤਨਾਮੇ ਵਿੱਚ ਬਹੁਤ ਪਿਆਰਾ ਬਚਨ ਕੀਤਾ ਹੈ ਕਿ :

*ਪਾਂਚ ਸਿੰਘ ਅੰਮ੍ਰਿਤ ਜੋ ਦੇਵੈਂ॥*
*ਤਾਂ ਕੋ ਸਿਰ ਧਰ ਛਕ ਪੁੰਨ ਲੇਵੈਂ॥*
*ਪੁੰਨ ਮਿਲ ਪੰਚਹੁ ਰਹਿਤ ਜੋ ਭਾਖੈਂ॥*
*ਤਾਂ ਕੋ ਮਨ ਮਹਿ ਦ੍ਰਿੜ ਕਰ ਰਾਖੈਂ॥*

ਇਥੇ ਇਕ ਵਾਰੀ ਸਾਰੀ ਵੀਚਾਰ 'ਤੇ ਫਿਰ ਥੋੜ੍ਹੀ ਜਿਹੀ ਨਜ਼ਰ ਮਾਰ ਲਈਏ। ਦੇਹੀ ਅੰਦਰਲੇ ਅੰਮ੍ਰਿਤ ਨੂੰ ਪ੍ਰਗਟ ਕਰਨ ਲਈ ਨਾਮ ਅੰਮ੍ਰਿਤ ਦੀ ਜ਼ਰੂਰਤ ਹੈ। ਨਾਮ ਅੰਮ੍ਰਿਤ ਦੀ ਪ੍ਰਾਪਤੀ ਲਈ ਗੁਰੂ ਦੀ ਜ਼ਰੂਰਤ ਹੈ। ਗੁਰੂ, ਗੁਰਬਾਣੀ ਹੋਣ ਕਰਕੇ ਇਸ ਨੂੰ ਧਾਰਨ ਲਈ ਪੰਜ ਪਿਆਰਿਆਂ ਕੋਲੋਂ ਖੰਡੇ ਦੀ ਪਾਹੁਲ ਛੱਕ ਕੇ ਖੰਡੇ ਬਾਟੇ ਦੇ ਅੰਮ੍ਰਿਤ ਦੀ ਪ੍ਰਾਪਤੀ ਹੁੰਦੀ ਹੈ। ਜਦੋਂ ਸਾਰੇ ਹੀ ਇਕ ਹੋ ਜਾਂਦੇ ਹਨ ਤਾਂ ਫਿਰ ਜਗਿਆਸੂ ਇਸ ਪੜਾਅ 'ਤੇ ਪਹੁੰਚ ਕੇ ਆਖਦਾ ਹੈ :

*ਅੰਮ੍ਰਿਤੁ ਪੀਆ, ਸਤਿਗੁਰਿ ਦੀਆ॥*
*ਅਵਰੁ ਨ ਜਾਣਾ ਦੂਆ ਤੀਆ॥* (੧੦੩੪)

ਇਸ ਤੋਂ ਅੱਗੇ ਗੱਲ ਵੱਖਰੀ ਹੈ ਕਿ ਉਸ ਦਾ ਖਾਣਾ-ਪੀਣਾ ਜਾਂ ਜ਼ਿੰਦਗੀ ਦੇ ਹੋਰ ਕਰਮ ਵੀ ਅਜਿਹੇ ਪੁਰਖ ਦੇ ਅੰਮ੍ਰਿਤ ਹੀ ਹੋ ਜਾਂਦੇ ਹਨ। ਸਾਰਾ ਜੀਵਨ ਹੀ ਸੁਹੇਲਾ ਹੋ ਜਾਂਦਾ ਹੈ।

*ਪੀਵਹੁ ਪਾਹੁਲ ਖੰਡੇਧਾਰ ਹੋਇ ਜਨਮ ਸੁਹੇਲਾ॥*

## *ਅੰਮ੍ਰਿਤ ਦੀ ਮਹਾਨਤਾ*

ਜਦੋਂ ਵੀ ਕਦੇ ਸੋਚ ਗੁਰੂ ਜੀ ਦੀ ਪਰਉਪਕਾਰੀ ਫੁੱਲਵਾੜੀ ਵਿੱਚ ਜਾ ਵੜਦੀ ਹੈ ਤਾਂ ਸਤਿਗੁਰੂ ਜੀ ਵੱਲੋਂ ਕੀਤੇ ਅਨੇਕਾਂ ਤਰ੍ਹਾਂ ਦੇ ਪਰਉਪਕਾਰ ਰੂਪ ਫੁੱਲਾਂ ਦੀ ਖ਼ੁਸ਼ਬੋ ਨੂੰ ਮਾਣ ਕੇ ਆਪ ਮੁਹਾਰੇ ਹੀ ਕਹਿ ਉੱਠਦੀ ਹੈ :

*ਨਮਸਕਾਰ ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ ਤਾ ਕਉ ਵਾਰ॥*

*(੧੧੪੨)*

ਜਿਧਰੋਂ ਮਰਜ਼ੀ ਵੇਖ ਲਈਏ ਹਰ ਪਾਸੇ ਅਨੇਕਾਂ ਪ੍ਰਕਾਰ ਦੀ ਮਹਾਨਤਾ ਸਾਡੀਆਂ ਅੱਖਾਂ ਸਾਹਮਣੇ ਆ ਖਲੋ ਜਾਂਦੀ ਹੈ। ਇਥੇ ਆਪਾਂ ਅੰਮ੍ਰਿਤ ਦੀ ਮਹਾਨਤਾ ਦੀ ਗੱਲ ਕਰਨੀ ਹੈ। ਹੈਰਾਨ ਹੋ ਜਾਈਦਾ ਹੈ ਜਿਸ ਦੀ ਜ਼ਿੰਦਗੀ ਦੀ ਸਵੇਰ ਹੀ ਅੰਮ੍ਰਿਤ ਸ਼ਬਦ ਤੋਂ ਸ਼ੁਰੂ ਹੋ ਕੇ ਹਰ ਪਲ ਅੰਮ੍ਰਿਤ ਦਾ ਚੇਤਾ ਕਰਵਾ ਰਹੀ ਹੋਵੇ ਪਰ ਉਸ ਸਿੱਖ ਨੂੰ ਫਿਰ ਵੀ ਅੰਮ੍ਰਿਤ ਦੀ ਮਹਾਨਤਾ ਦਾ ਪਤਾ ਨਾ ਹੋਵੇ, ਸਗੋਂ ਉਲਟਾ ਉਸ ਦੇ ਬੁੱਲ੍ਹਾਂ ਉੱਤੇ ਗੁਰੂ ਜੀ ਦਾ ਧੰਨਵਾਦ ਕਰਨ ਦੀ ਬਜਾਇ ਇਹ ਸਵਾਲ ਹੋਵੇ ਕਿ ਅੰਮ੍ਰਿਤ ਛੱਕਣਾ ਕਿਉਂ ਜ਼ਰੂਰੀ ਹੈ? ਇਸ ਖ਼ਿਆਲ ਨੇ ਗੁਰੂ ਗੋਦ ਵਿੱਚੋਂ ਜੋ ਕੁੱਝ ਇਆਣੀ ਮਤਿ ਨੂੰ ਲੱਭਾ ਉਹ ਇਨ੍ਹਾਂ ਅੱਖਰਾਂ ਰਾਹੀਂ ਪਾਠਕ ਜੀ ਦੀ ਝੋਲੀ ਪਾਉਣ ਲੱਗਾ ਹਾਂ ਇਸ ਆਸ ਨਾਲ ਕਿ ਹੋ ਸਕਦਾ ਹੈ, ਉਸ ਕੋਲ ਅੰਮ੍ਰਿਤ ਛੱਕਣਾ ਕਿਉਂ ਜ਼ਰੂਰੀ ਹੈ? ਦੇ ਸਵਾਲ ਦੇ ਜਵਾਬ ਵਿੱਚ ਕੁੱਝ ਨਾ ਕੁੱਝ ਕਹਿਣ ਲਈ ਜ਼ਰੂਰੀ ਹੋਵੇ।

ਜਿਵੇਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਸਿੱਖੀ ਅੰਦਰ ਸਵੇਰ ਦਾ ਨਾਮ ਹੀ ਅੰਮ੍ਰਿਤ ਵੇਲਾ ਆਖਿਆ ਜਾਂਦਾ ਹੈ। ਮਾਇਆ ਦਾ ਦੀਵਾਨਾ ਕਾਂਇਆਂ ਵਾਸਤੇ ਬਹੁਤ ਕੁੱਝ ਕਮਾਉਂਦਾ ਹੈ ਪਰ ਕਾਂਇਆਂ ਵਿੱਚੋਂ ਕੁੱਝ ਨਹੀਂ ਲੱਭਦਾ ਪਰ ਗੁਰਸਿੱਖ ਪਹਿਲਾਂ ਕਾਂਇਆਂ ਵਿੱਚੋਂ ਨਾਮ ਰੂਪੀ ਹੀਰੇ ਮੋਤੀ ਭਾਲ ਕੇ ਫਿਰ ਇਸ ਕਾਂਇਆਂ ਵਾਸਤੇ ਰੋਜ਼ ਦੀ ਕਿਰਿਆ ਆਰੰਭ ਕਰਦਾ ਹੈ। ਸਤਿਗੁਰੂ ਜੀ ਨੇ ਦੋ ਤਰ੍ਹਾਂ ਦੇ ਲੋਕ ਮੰਨੇ ਹਨ। ਇਕ ਉਹ ਜਿਨ੍ਹਾਂ ਦਾ ਅੰਮ੍ਰਿਤ ਵੇਲਾ ਗੁਰੂ ਦੀ ਗੋਦ ਵਿੱਚ ਗੁਜ਼ਰਦਾ ਹੈ। ਉਹ ਤਾਂ ਅੰਮ੍ਰਿਤ ਵੇਲੇ ਹੀ ਅੰਮ੍ਰਿਤ ਪ੍ਰਾਪਤ ਕਰ ਲੈਂਦੇ ਹਨ ਤਦ ਹੀ ਉਨ੍ਹਾਂ ਨੂੰ ਜੀਵਤ ਆਖਿਆ ਜਾਂਦਾ ਹੈ। ਪਾਵਨ ਬਚਨ :

*ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥*
*ਤਿਨਾ ਦਰੀਆਵਾਂ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥*

*ਉਥੈ ਅੰਮ੍ਰਿਤ ਵੰਡੀਐ ਕਰਮੀ ਹੋਇ ਪਸਾਉ॥*
*ਕੰਚਨ ਕਾਂਇਆਂ ਕਸੀਐ ਵੰਨੀ ਚੜੈ ਚੜਾਉ॥* (੧੪੬)

ਦੂਜੇ ਉਹ ਲੋਕ ਹਨ ਜਿਹਨਾਂ ਕੋਲ ਵਕਤ ਹੈ, ਕ੍ਰਿਤ ਵੀ ਰੁਕਾਵਟ ਨਹੀਂ ਪਰ ਫਿਰ ਵੀ ਅੰਮ੍ਰਿਤ ਵੇਲਾ ਬਿਸਤਰ ਦੀ ਗੋਦ ਵਿੱਚ ਗੁਜ਼ਾਰਦੇ ਹਨ। ਭਗਤ ਫ਼ਰੀਦ ਜੀ ਆਖਦੇ ਹਨ ਕਿ ਅਜਿਹੇ ਲੋਕ ਅਸਲ ਵਿੱਚ ਜੀਉਂਦੇ ਨਹੀਂ, ਮ੍ਰਿਤਕ ਬਰਾਬਰ ਹਨ। ਸਿਰਫ਼ ਤੇ ਸਿਰਫ਼ ਕਹਿਣ ਮਾਤਰ ਹੀ ਜੀਉਂਦੇ ਹਨ।

*ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ॥*
*ਜੇ ਤੈਂ ਰਬ ਵਿਸਾਰਿਆ ਤਾਂ ਰਬ ਨ ਵਿਸਰਿਓਇ॥* (੧੩੮੩)

ਗੁਰੂ ਪਾਤਿਸ਼ਾਹ ਜੀ ਨੇ ਜਦੋਂ ਵੀ ਗੁਰਬਾਣੀ ਰਾਹੀਂ ਤੱਤ ਨਿਰਨਾ ਦਿੱਤਾ ਹੈ ਤਾਂ ਬਹੁਤੀ ਵਾਰੀ ਉਹ ਤੱਤ ਵੀ ਅਸਲ ਵਿੱਚ ਅੰਮ੍ਰਿਤ ਹੀ ਹੈ। ਕਿਉਂਕਿ ਅੰਮ੍ਰਿਤ ਬਾਣੀ ਦੇ ਰਿੜਕਣ ਨਾਲ ਤੱਤ ਵੀ ਤਾਂ ਅੰਮ੍ਰਿਤ ਹੀ ਹੋਵੇਗਾ। ਸਭ ਤੋਂ ਪਹਿਲਾਂ ਅੰਮ੍ਰਿਤ ਵੇਲੇ ਹੀ ਜਪੁਜੀ ਸਾਹਿਬ ਨਾਲ ਸੰਬੰਧ ਜੁੜਦਾ ਹੈ ਤਾਂ ਇਥੇ ਵੀ ਤੱਤ ਨਿਰਨਾ ਅੰਮ੍ਰਿਤ ਹੀ ਕੱਢਿਆ ਹੈ। ਸੁਨਿਆਰੇ ਦੀ ਦੁਕਾਨ ਦਾ ਦ੍ਰਿਸ਼ਟਾਂਤ ਦੇ ਕੇ ਭਾਉ ਦਾ ਭਾਂਡਾ ਤਿਆਰ ਕਰਕੇ ਉਸ ਵਿੱਚ ਜਿਹੜਾ ਪਾਵਨ ਪਦਾਰਥ ਪਾਇਆ "ਅੰਮ੍ਰਿਤ ਤਿਤ ਢਾਲਿ" ਆਖ ਕੇ ਨਿਰਨਾ ਅੰਮ੍ਰਿਤ ਕੱਢਿਆ ਭਾਵ ਕਿ ਜਪੁਜੀ ਸਾਹਿਬ ਦਾ ਤੱਤ ਭਾਵ ਵੀ ਸਾਨੂੰ ਅੰਮ੍ਰਿਤ ਤੱਕ ਲੈ ਜਾਂਦਾ ਹੈ। ਫਿਰ ਗੱਲ ਗੁਰੂ ਅੰਗਦ ਸਾਹਿਬ ਜੀ ਦੀ ਹੈ, ਉਨ੍ਹਾਂ ਨੇ ਵੀ ਹੇਠਾਂ ਲਿਖੇ ਬਚਨਾਂ ਵਿੱਚ ਅੰਮ੍ਰਿਤ ਦੀ ਮਹਾਨਤਾ ਦਰਸਾਈ ਹੈ।

*ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ॥*
*ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ॥*
*ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰਪਰਸਾਦਿ॥*
*ਤਿਨੀ ਪੀਤਾ ਰੰਗ ਸਿਉ ਜਿਨ ਕਉ ਲਿਖਿਆ ਆਦਿ॥*

(ਪੰਨਾ ੧੨੩੮)

ਤੀਸਰੇ ਪਾਤਿਸ਼ਾਹ ਗੁਰੂ ਅਮਰਦਾਸ ਜੀ ਨੇ ਤਾਂ ਬਹੁਤ ਵਾਰੀ ਗੱਲ ਅੰਮ੍ਰਿਤ ਦੀ ਕੀਤੀ ਪਰ ਫਿਰ ਵੀ ਇਕ ਹੀ ਪ੍ਰਮਾਣ ਸਮਝਣ ਲਈ ਵੀਚਾਰਦੇ ਹਾਂ। ਪਿਆਰੇ ਸਿੱਖਾਂ ਨੂੰ ਗੁਰਬਾਣੀ ਗਾਉਣ ਦਾ ਹੋਕਾ ਦਿੰਦਿਆਂ ਸਾਹਿਬ ਜੀ ਨੇ ਆਖਿਆ ਕਿ ਇਹ ਪਾਵਨ ਜੀਵ ਨੂੰ ਅੰਮ੍ਰਿਤ ਦੀ ਦਾਤ ਤੱਕ ਪਹੁੰਚਾ ਦੇਂਦੇ ਹਨ।

*ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥*
*ਬਾਣੀ ਤਾ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥*

*ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ॥*
*ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗਪਾਣੀ॥*
*ਕਹੈ ਨਾਨਕੁ ਸਦਾ ਗਾਵਹੁ ਏਹ ਸੱਚੀ ਬਾਣੀ॥* *(੯੨੦)*

ਧੰਨ ਧੰਨ ਸਤਿਗੁਰੂ ਗੁਰੂ ਰਾਮਦਾਸ ਜੀ ਨੇ ਤਾਂ ਸਪੱਸ਼ਟ ਹੀ ਕਰ ਦਿੱਤਾ :

*ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥*

ਇਥੇ ਵੀ ਨਿਰਨਾ ਅੰਮ੍ਰਿਤ 'ਤੇ ਲਿਆ ਕੇ ਰੱਖ ਦਿੱਤਾ।

ਧੰਨ ਗੁਰੂ ਅਰਜਨ ਪਾਤਿਸ਼ਾਹ ਜੀ ਨੇ ਤਾਂ ਅੰਮ੍ਰਿਤ ਸ਼ਬਦ ਅਨੇਕਾਂ ਵਾਰੀ ਵਰਤ ਕੇ ਹਰ ਵਾਰੀ ਸਿੱਖ ਦੇ ਜ਼ਿਹਨ ਵਿੱਚ ਅੰਮ੍ਰਿਤ ਦੀ ਪਿਆਸ ਪੈਦਾ ਕੀਤੀ ਹੈ। ਉਨ੍ਹਾਂ ਨੇ ਤਾਂ ਲੰਮੀਆਂ ਬਾਣੀਆਂ ਦਾ ਵੀ ਨਿਰਨਾ ਅੰਮ੍ਰਿਤ ਕੱਢ ਕੇ ਪ੍ਰਗਟ ਕਰ ਦਿੱਤਾ ਕਿ ਅੰਮ੍ਰਿਤ ਕਿਤਨਾ ਜ਼ਰੂਰੀ ਹੈ। ਸੁਖਮਨੀ ਸਾਹਿਬ ਕਿਤਨੀ ਲੰਮੀ ਬਾਣੀ ਹੈ ਪਰ ਤੱਤ ਨਿਰਨਾ ਆਖ਼ਿਰ ਅੰਮ੍ਰਿਤ ਹੈ।

*ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥ ਭਗਤ ਜਨਾ ਕੈ ਮਨਿ ਬਿਸ੍ਰਾਮ॥*

ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁੱਚੀ ਬਾਣੀ ਦਾ ਹੀ ਨਿਰਨਾ ਇਹ ਕਹਿ ਕੇ ਸਪੱਸ਼ਟ ਕਰ ਦਿੱਤਾ :

*ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥*
*ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖ ਉਰਿ ਧਾਰੋ॥(੧੪੨੯)*

ਜਿਥੇ ਇਸ ਸਮੁੱਚੀ ਬਾਣੀ ਦਾ ਪ੍ਰਕਾਸ਼ ਕੀਤਾ ਉਸ ਥਾਂ ਦਾ ਨਾਮ ਵੀ ਪਹਿਲਾਂ ਭਾਵੇਂ ਕਿੰਨੇ ਹੀ ਪੜਾਵਾਂ ਵਿੱਚੋਂ ਦੀ ਲੰਘਿਆ ਪਰ ਉਸ ਦਾ ਟਿਕਾਅ ਵੀ ਸ੍ਰੀ ਅੰਮ੍ਰਿਤਸਰ 'ਤੇ ਹੀ ਕੀਤਾ ਕਿਉਂਕਿ ਅਸਲ ਵਿੱਚ ਅੰਮ੍ਰਿਤਸਰ ਕੇਵਲ ਸ਼ਹਿਰ ਦਾ ਨਾਮ ਨਹੀਂ, ਅੰਮ੍ਰਿਤਸਰ ਤਾਂ ਸਗੋਂ ਅੰਮ੍ਰਿਤਸਰ ਸਿਫਤੀ ਦਾ ਘਰ ਹੈ ਜਾਂ ਫਿਰ *ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ॥ (੪੨੩)*

ਇਥੇ ਹੀ ਹੋਰ ਵੀਚਾਰ ਵੀ ਲਿਖਣੀ ਯੋਗ ਹੀ ਹੋਵੇਗੀ ਕਿ ਹਰ ਵਾਰੀ ਅੰਮ੍ਰਿਤਸਰ 'ਤੇ ਹੀ ਇਤਨੇ ਅਟੈਕ ਕਿਉਂ ਹੋਏ? ਉਸ ਦਾ ਕਾਰਨ ਹੀ ਇਹੋ ਸੀ ਕਿ ਸਿੱਖ ਇਥੇ ਇਸ਼ਨਾਨ ਕਰਕੇ ਆਪਣੇ ਆਪ ਨੂੰ ਮੌਤ ਦਾ ਖਾਜਾ ਨਹੀਂ ਬਲਕਿ ਅੰਮ੍ਰਿਤ ਹੋਇਆ ਭਾਵ ਅਮਰ ਹੋਇਆ ਸਮਝਦਾ ਹੈ। ਨਾਦਰ ਸ਼ਾਹ ਅਤੇ ਜ਼ਕਰੀਆ ਖ਼ਾਂ ਦੀ ਵੀਚਾਰ ਵਿੱਚ ਇਹੋ ਹੀ ਸਪੱਸ਼ਟ ਹੈ ਕਿ ਜਿੰਨਾ ਚਿਰ ਸਿੱਖ ਅੰਮ੍ਰਿਤਸਰ ਨਾਲ ਜੁੜਿਆ ਹੈ, ਉੱਨਾ ਚਿਰ ਇਸ ਦਾ ਅੰਮ੍ਰਿਤ ਵੇਲਾ,

ਅੰਮ੍ਰਿਤ ਅਤੇ ਅੰਮ੍ਰਿਤ ਬਾਣੀ ਦਾ ਸੰਬੰਧ ਕੋਈ ਨਹੀਂ ਤੋੜ ਸਕਦਾ। ਜਿਸ ਕਰਕੇ ਅਬਦਾਲੀ ਨੇ ਅੰਮ੍ਰਿਤ ਸਰੋਵਰ ਹੀ ਪੂਰਵਾ ਦਿੱਤਾ ਸੀ। ਪਰ ਗੁਰੂ ਪਿਆਰੇ ਅੰਮ੍ਰਿਤਸਰ ਬਿਨਾਂ ਕਿਵੇ ਰਹਿ ਸਕਦੇ ਸਨ, ਉਨ੍ਹਾਂ ਫਿਰ ਦੁਬਾਰਾ ਸਿਰਜ ਲਿਆ।

ਹਰ ਮਾਂ ਜਦੋਂ ਕਦੇ ਆਪਣੀ ਔਲਾਦ ਤੋਂ ਅੱਤ ਦੀ ਖ਼ੁਸ਼ ਹੋ ਕੇ ਦਿਲ ਦੀ ਦੁਨੀਆਂ ਵਿੱਚੋਂ ਖ਼ੁਸ਼ੀਆਂ ਰੂਪੀ ਲਾਡ ਲਡਾਉਂਦੀ ਹੋਈ ਅਸੀਸਾਂ ਦਿੰਦੀ ਹੈ ਤਾਂ ਆਪਣੀ ਔਲਾਦ ਦੇ ਸੁੱਖਾਂ ਲਈ ਰੱਬ ਕੋਲੋਂ ਚੁਣ ਚੁਣ ਕੇ ਚੀਜ਼ਾਂ ਮੰਗਦੀ ਹੈ। ਹੇ ਗੁਰੂ ਕੇ ਸਿੱਖਾ! ਸੁਣਿ ਅੰਮ੍ਰਿਤ ਦੀ ਮਹਾਨਤਾ, ਤੇਰੀ ਮਾਂ ਗੁਰੂ ਵੀ ਜਦੋਂ ਰੱਬ ਕੋਲੋਂ ਦਾਤਾਂ ਮੰਗਦੀ ਹੈ, ਤਾਂ ਆਖਦੀ ਹੈ :

*ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ॥*
*ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ॥*

*(੪੯੬)*

ਦਾਨੇ ਲੋਕਾਂ ਨੇ ਅਰਦਾਸ ਵਿੱਚ ਵੀ ਅੰਮ੍ਰਿਤਸਰ ਦੇ ਇਸ਼ਨਾਨ ਦੀ ਗੱਲ ਲਿਖ ਦਿੱਤੀ ਤਾਂ ਕਿ ਪਤਾ ਲੱਗ ਜਾਵੇ ਕਿ ਅੰਮ੍ਰਿਤ ਸ਼ਬਦ ਮੇਰੀ ਦੁਨੀਆਂ ਤੋਂ ਕੱਢਿਆ ਨਹੀਂ ਜਾ ਸਕਦਾ।

ਜਿਨ੍ਹਾਂ ਪਹਿਲੇ ਪੰਜ ਸਿੱਖਾਂ ਨੇ ਅੰਮ੍ਰਿਤ ਪਾਨ ਕੀਤਾ, ਗੁਰੂ ਜੀ ਨੇ ਕੇਵਲ ਉਨ੍ਹਾਂ ਨਾਲ ਹੀ ਪਿਆਰਾ ਸ਼ਬਦ ਜੋੜਿਆ ਜਦ ਕਿ ਅਨੰਦਪੁਰ ਸਾਹਿਬ ਪਹਿਲੇ ਦਿਨ ਹੀ ਅੰਮ੍ਰਿਤ ਸੰਚਾਰ ਵੇਲੇ ਅਨੇਕਾਂ ਪ੍ਰੇਮੀਆਂ ਨੇ ਅੰਮ੍ਰਿਤ ਛੱਕਿਆ ਸੀ। ਉਹ ਲੋਕ ਸਿੰਘ ਤਾਂ ਬਣ ਗਏ ਪਰ ਪੰਜ ਪਿਆਰੇ ਸਦੀਵੀ ਖ਼ਿਤਾਬ ਜਿੱਤਣ ਵਾਲੇ ਉਹ ਸਨ ਜਿਨ੍ਹਾਂ ਨੂੰ ਅੰਦਰੋਂ ਪਤਾ ਨਹੀਂ ਸੀ ਕਿ ਅੰਦਰ ਅੰਮ੍ਰਿਤ ਮਿਲੇਗਾ, ਉਨ੍ਹਾਂ ਨੇ ਤਾਂ ਲਹੂ ਨਾਲ ਭਿੱਜੀ ਕਿਰਪਾਨ ਦੇਖ ਕੇ ਸੱਚਮੁੱਚ ਹੀ ਗੁਰੂ ਅੱਗੇ ਸੀਸ ਭੇਟ ਕੀਤਾ ਸੀ। ਲਿਖਣ ਤੋਂ ਮੁਰਾਦ ਹੈ ਕਿ ਅੰਮ੍ਰਿਤ ਦੀ ਮਹਾਨਤਾ ਹੈ ਕਿ ਇੱਥੇ ਸੱਚਮੁੱਚ ਵਿੱਚ ਹੀ ਸੀਸ ਭੇਟ ਦੇ ਕੇ ਅੰਮ੍ਰਿਤ ਮਿਲਦਾ ਹੈ। ਗੁਰੂ ਜੀ ਨੇ ਆਪ ਵੀ ਮੰਗਿਆ ਅਤੇ ਆਪਣੇ ਪ੍ਰੀਵਾਰ ਨੂੰ ਵੀ ਇਹ ਇਲਾਹੀ ਦਾਤਿ ਮੰਗ ਕੇ ਲੈ ਕੇ ਦਿੱਤੀ ਸੀ। ਜਿਸ ਅੰਮ੍ਰਿਤ ਦੀ ਮਹਾਨਤਾ ਨੂੰ ਜਾਨਣ ਵਾਲਾ ਅੱਜ ਉਹ ਦਾਤਾ ਵੀ ਗੁਰੂ ਗੋਬਿੰਦ ਰਾਏ ਤੋਂ ਗੁਰੂ ਗੋਬਿੰਦ ਸਿੰਘ ਬਣਨ ਲਈ ਗੁਰੂ ਵੀ ਚੇਲਾ ਬਣ ਗਿਆ। ਅੱਜ ਉਹ ਸਾਰਾ ਸਰਬੰਸ ਹੀ ਭੇਟ ਕਰਕੇ ਅੰਮ੍ਰਿਤ ਦਾ ਵਪਾਰੀ ਬਣ ਗਿਆ। ਹੇ ਗੁਰੂ ਕੇ ਸਿੱਖਾ! ਤੇਰੀ ਜ਼ੁਬਾਨ 'ਤੇ ਫਿਰ ਇਹ ਸਵਾਲ ਕਿਵੇਂ ਪੈਦਾ ਹੁੰਦਾ ਹੈ ਕਿ ਅੰਮ੍ਰਿਤ ਛਕਣ ਦੀ ਕੀ ਜ਼ਰੂਰਤ ਹੈ?

ਭਾਈ ਡੱਲਾ ਇਕ ਅਮੀਰ ਬੰਦਾ ਹੈ। ਗੁਰੂ ਜੀ ਦਾ ਨਜ਼ਦੀਕੀ ਵੀ ਹੈ। ਸੇਵਾ ਭਾਵਨਾ ਵਾਲਾ ਵੀ ਹੈ, ਹਾਕਮ ਵੀ ਹੈ, ਪੈਸਾ, ਧਨ, ਦੌਲਤ, ਅਸਰ ਰਸੂਖ਼ ਫ਼ੌਜਾਂ ਆਦਿਕ ਭਾਵ ਸਭ ਕੁੱਝ ਜੋ ਦੁਨਿਆਵੀ ਪੱਧਰ 'ਤੇ ਮਹਾਨਤਾ ਰੱਖਦਾ ਹੈ, ਸਭ ਕੁਝ ਕੋਲ ਹੈ। ਜਦੋਂ ਉਹੋ ਭਾਈ ਡੱਲਾ ਗੁਰੂ ਜੀ ਕੋਲੋਂ ਪੀੜ੍ਹੀ ਜਿੰਨੀ ਥਾਂ ਮੰਗਦਾ ਹੈ ਤਾਂ ਇਨ੍ਹਾਂ ਸਭ ਪਦਾਰਥਾਂ ਵਿੱਚੋਂ ਕੁੱਝ ਵੀ ਅਜਿਹਾ ਨਹੀਂ ਜਿਹੜਾ ਪੀੜ੍ਹੀ ਜਿੰਨੀ ਥਾਂ ਦਿਵਾ ਸਕੇ। ਹਾਂ, ਉਹ ਦਾਤਿ ਹੈ, ਤਾਂ ਅੰਮ੍ਰਿਤ ਹੈ ਜਿਹੜਾ ਸਤਿਗੁਰੂ ਜੀ ਦੇ ਚਰਨਾਂ ਵਿੱਚ ਪੀੜ੍ਹੀ ਜਿੰਨੀ ਥਾਂ ਦਿਵਾ ਸਕਦਾ ਹੈ। ਅਨੇਕਾਂ ਜੂਨੀਆਂ ਭਟਕਣ ਮਗਰੋਂ ਜਦੋਂ ਆਤਮਾ ਪਰਮਾਤਮਾ ਦੇ ਘਰ ਪ੍ਰਵਾਨ ਹੋਣ ਦਾ ਵਕਤ ਆਇਆ ਤਾਂ ਕੇਵਲ ਇਕ ਅੰਮ੍ਰਿਤ ਦੀ ਦਾਤ ਤੋਂ ਵਾਂਝਾ ਰਹਿ ਕੇ ਸਾਰਾ ਕਾਰਜ ਵਿਗਾੜ ਲਿਆ।

ਅੰਮ੍ਰਿਤ ਅਸਲ ਵਿੱਚ ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਮੇਂ ਤੱਕ ਦੀ ਕਰੀਬ 230 ਸਾਲਾਂ ਦੀ ਘਾਲਣਾ ਦਾ ਸਿੱਟਾ ਖੰਡੇ ਬਾਟੇ ਦਾ ਅੰਮ੍ਰਿਤ ਹੈ, ਜਿਸ ਨੂੰ ਭਾਈ ਗੁਰਦਾਸ ਜੀ ਆਖਦੇ ਹਨ :

*ਪੀਓ ਪਾਹੁਲ ਖੰਡੇਧਾਰ ਹੋਇ ਜਨਮ ਸੁਹੇਲਾ॥*

# ਖ਼ਾਲਸੇ ਦੀ ਵਿਰਾਸਤ

ਖਾਲਸਾ, ਅਕਾਲ ਦੀ ਮੌਜ ਵਿੱਚੋਂ ਅਕਾਲ ਦੀ ਫ਼ੌਜ ਬਣ ਕੇ ਪ੍ਰਗਟਿਆ ਹੈ। ਜਦੋਂ ਅਕਾਲ ਦੇ ਬਰਾਬਰ ਕੋਈ ਰਾਜਾ ਨਹੀਂ,

*ਕੋਉ ਹਰਿ ਸਮਾਨਿ ਨਹੀ ਰਾਜਾ॥*
*ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ॥* (੮੫੬)

ਅਕਾਲ ਦਾ ਤਖ਼ਤ ਵੀ ਅਦੁੱਤੀ ਹੈ ਜਿੱਥੇ ਰੱਬੀ ਨਿਆਂ ਜਾਂ ਗੁਰਮਤਿ ਦੇ ਸਿਧਾਂਤ ਦੀ ਰੌਸ਼ਨੀ ਵਿੱਚ ਫ਼ੈਸਲਾ ਹੁੰਦਾ ਹੈ। ਅਕਾਲ ਰਾਜਾ ਹੋਵੇ, ਅਕਾਲ ਦਾ ਤਖ਼ਤ ਵੀ ਹੋਵੇ, ਫਿਰ ਅਕਾਲ ਦੀ ਫ਼ੌਜ ਖ਼ਾਲਸਾ ਮਾਲਿਕ ਨੇ ਆਪਣੀ ਮੌਜ ਭਾਵ ਆਪਣੀ ਚੋਣ ਮੁਤਾਬਿਕ ਪੈਦਾ ਕੀਤਾ। ਖ਼ਾਲਸੇ ਦੀਆਂ ਡਿਊਟੀਆਂ ਕੀ ਹਨ? ਇਹ ਪਹਿਲੀਆਂ ਲਿਖਤਾਂ ਵਿੱਚ ਕੁੱਝ ਕੁ ਆ ਚੁੱਕਾ ਹੈ ਪਰ ਇਸ ਲੇਖ ਵਿੱਚ ਖਾਲਸੇ ਦੀ ਵਿਰਾਸਤ ਦੀ ਸਾਂਝ ਕਰਨੀ ਹੈ। ਹੋ ਸਕਦਾ ਹੈ ਕਿ ਅਸੀਂ ਆਪੇ ਦੀ ਪਹਿਚਾਣ ਕਰ ਸਕੀਏ।

ਖਾਲਸੇ ਦੀ ਹਰ ਦਾਤਿ ਬੜੀ ਅਦੁੱਤੀ ਕਿਸਮ ਦੀ ਹੈ। ਜਿਵੇਂ ਹਰ ਇਕ ਲਈ ਛੇ ਚੀਜ਼ਾਂ ਦੀ ਅਤਿਅੰਤ ਜ਼ਰੂਰਤ ਹੁੰਦੀ ਹੈ—1. ਪੀਣ ਲਈ ਪਾਣੀ, 2. ਖਾਣ ਲਈ ਭੋਜਨ, 3. ਪਹਿਨਣ ਲਈ ਵਰਦੀ, 4. ਜਨਮ ਭੂਮੀ ਭਾਵ ਘਰ ਟਿਕਾਣਾ, 5. ਸਿੱਖਿਆ ਲਈ ਕੇਂਦਰ ਅਤੇ ਸਿਲੇਬਸ, 6. ਸੇਵਾ ਦਾ ਖੇਤਰ। ਇਕ-ਇਕ ਦੀ ਵੀਚਾਰ ਕਰੀਏ।

**1. ਪੀਣ ਭਾਵ ਛੱਕਣ ਲਈ**—ਚੰਗੀ ਕਿਸਮ ਦੀ ਸੋਚ ਵਾਲੇ ਹਰ ਵਕਤ ਫ਼ੌਜ ਦੇ ਰਾਸ਼ਨ ਦਾ ਖ਼ਿਆਲ ਪਹਿਲਾਂ ਰੱਖਦੇ ਹਨ। ਪਾਣੀ ਜ਼ਿੰਦਗੀ ਦੀ ਬਹੁਤ ਜ਼ੂਰਰੀ ਲੋੜ ਹੈ ਪਰ ਇਹ ਗੱਲ ਦੁਨਿਆਵੀ ਫ਼ੌਜ ਦੀ ਹੈ। ਇਥੇ ਆਪਾਂ ਅਕਾਲ ਦੀ ਫ਼ੌਜ ਦੀ ਗੱਲ ਕਰਨ ਲੱਗੇ ਹਾਂ ਤਾਂ ਇਥੇ ਅਕਾਲ ਦੀ ਫ਼ੌਜ ਲਈ ਪੀਣ ਲਈ ਆਮ ਪਾਣੀ ਨਹੀਂ ਬਲਕਿ ਮਾਲਿਕ ਨੇ ਇਸ ਨੂੰ ਅੰਮ੍ਰਿਤ ਦੀ ਦਾਤਿ ਬਖ਼ਸ਼ੀ। ਖਾਲਸੇ ਦੇ ਪੀਣ ਲਈ ਮਾਲਿਕ ਨੇ ਅੰਮ੍ਰਿਤ ਦਾ ਪ੍ਰਬੰਧ ਕੀਤਾ। ਆਮ ਲੋਕੀਂ ਪਾਣੀ ਪੀਵਣ ਪਰ ਖਾਲਸੇ ਵਾਸਤੇ ਪੀਣ ਲਈ ਅੰਮ੍ਰਿਤ ਦੀ ਅਦੁੱਤੀ ਦਾਤਿ ਬਖ਼ਸ਼ਿਸ਼ ਕੀਤੀ। ਅੰਮ੍ਰਿਤ ਵੀ ਉਹ ਜਿਹੜਾ ਹਰ ਕਿਸਮ ਦੀ ਪਿਆਸ ਬੁਝਾ ਦਿੰਦਾ ਹੈ। ਹਰ ਪੱਖ ਤੋਂ ਜੀਵਨ ਅੰਦਰ ਸੰਤੁਸ਼ਟੀ ਪੈਦਾ ਕਰ ਦਿੰਦਾ ਹੈ।

*ਪੀ ਅੰਮ੍ਰਿਤੁ ਆਘਾਨਿਆ ਗੁਰਿ ਅਮਰੁ ਕਰਾਇਆ॥* (੮੦੮)

2. **ਖਾਣ ਲਈ ਭੋਜਨ**—ਸਾਹਿਬ ਦੇ ਪਰਉਪਕਾਰਾਂ ਅੱਗੇ ਆਪ ਹੀ ਨਮਸਕਾਰ ਕਰਨ ਨੂੰ ਮਨ ਕਰ ਆਉਂਦਾ ਹੈ ਜਦੋਂ ਮੇਰੇ ਸਾਹਿਬ ਜੀ ਨੇ ਥਾਲ ਵਿੱਚ ਤਿੰਨ ਵਸਤੂਆਂ ਦਾ ਭੋਜਨ ਰੱਖ ਦਿੱਤਾ। ਇਥੇ ਇਕ ਗੱਲ ਹੋਰ ਚੇਤਾ ਕਰਨ ਵਾਲੀ ਹੈ ਕਿ ਜਿਥੇ ਹਰ ਕੋਈ ਬਿਨਾਂ ਕਿਸੇ ਵਿਤਕਰੇ ਦੇ ਅਕਾਲ ਦੀ ਫ਼ੌਜ ਵਿੱਚ ਭਰਤੀ ਹੋ ਸਕਦਾ ਹੈ, ਉਥੇ ਇਨ੍ਹਾਂ ਅਦੁੱਤੀ ਭੋਜਨ ਦੀਆਂ ਦਾਤਾਂ ਨੂੰ ਕੋਈ ਵੀ ਖਾ ਸਕਦਾ ਹੈ। ਬਾਕੀਆਂ ਲਈ *ਜੇ ਕੋ ਖਾਵੈ ਜੇ ਕੋ ਭੁੰਚੈ* ਪਰ ਖਾਲਸੇ ਲਈ *ਨਿਤ ਨਿਤ ਰਖੁ ਉਰਿ ਧਾਰੋ* ਹੈ।

ਭੋਜਨ ਅਸਲ ਵਿੱਚ ਜੀਵਨ ਦੀ ਉਹ ਤਾਕਤ ਹੈ ਜਿਹੜੀ ਹਰ ਹੋਰ ਤਾਕਤ ਨਾਲ ਲੜਨ ਦੀ ਤਾਕਤ ਪੈਦਾ ਕਰਦੀ ਹੈ। ਥਾਲ ਵਿੱਚ ਪਈਆਂ ਇਹ ਤਿੰਨ ਵਸਤੂਆਂ ਦੁਨੀਆਂ ਦੀਆਂ ਹਰ ਤਰ੍ਹਾਂ ਦੀਆਂ ਬੁਰਿਆਈਆਂ ਨਾਲ ਲੜ ਕੇ ਜੀਵਨ ਦੀ ਜਿੱਤ ਦਾ ਡੰਕਾ ਵਜਾਉਣ ਵਾਲੀ ਤਾਕਤ ਪੈਦਾ ਕਰਦੀਆਂ ਹਨ। ਸਭ ਤੋਂ ਪਹਿਲਾਂ ਆਚਰਣ ਕਰੈਕਟਰ ਹੈ ਜਿਸ ਲਈ ਹਜ਼ੂਰ ਨੇ ਪਹਿਲੀ ਮਹਾਨ ਤਾਕਤ ਦੇਣ ਵਾਲੀ ਦਾਤਿ ਹੀ ਸਤ ਰੱਖੀ। ਫਿਰ ਦੂਜੀ ਕਮਜ਼ੋਰੀ ਮਾਇਆ ਜਾਂ ਪਦਾਰਥਵਾਦ ਦੀ ਹੁੰਦੀ ਹੈ। ਉਸ ਲਈ ਹਜ਼ੂਰੀ ਅੰਦਰ ਸੰਤੋਖ ਦੀ ਮਹਾਨ ਤਾਕਤ ਮੌਜੂਦ ਹੈ। ਤੀਸਰਾ ਅਧਿਆਤਮਿਕ ਤਾਕਤ ਲਈ ਅੰਮ੍ਰਿਤ ਨਾਮ ਠਾਕੁਰ ਦਾ ਹੈ। ਲੇਖ ਦੇ ਵਿਸਥਾਰ ਦੇ ਡਰ ਕਾਰਨ ਕੇਵਲ ਆਪਾਂ ਇਸ਼ਾਰੇ ਮਾਤਰ ਹੀ ਵਿਚਾਰਦੇ ਜਾ ਰਹੇ ਹਾਂ। ਪਾਠਕ ਜਨ ਆਪ ਵੀ ਆਪਣੀ ਸੋਚ ਮੁਤਾਬਿਕ ਇਸ ਦਾ ਹੋਰ ਵੀ ਵਿਸਥਾਰ ਕਰ ਸਕਦੇ ਹਨ।

ਇਥੇ ਹੀ ਇਕ ਹੋਰ ਸਾਂਝ ਕਰ ਲੈਣੀ ਯੋਗ ਸਮਝਦਾ ਹਾਂ, ਉਹ ਹੈ ਕਿ ਹੈਰਾਨੀ ਦੀ ਗੱਲ ਹੈ ਕਿ ਬਰਤਨ ਵੀ ਅਜੀਬ ਕਿਸਮ ਦੇ ਹਨ। ਬਰਤਨ ਦੋ ਹੀ ਹਨ। ਅੰਮ੍ਰਿਤ ਲਈ ਬਾਟਾ ਅਤੇ ਖਾਣੇ ਲਈ ਥਾਲ। ਇਨ੍ਹਾਂ ਦੋ ਬਰਤਨਾਂ ਦੀ ਸਾਂਝ ਵੀ ਕਮਾਲ ਦੀ ਸਾਂਝ ਹੈ। ਬਾਟਾ ਅਕਸਰ ਜੋਗੀਆਂ ਜਾਂ ਮੰਗਣ ਵਾਲਿਆਂ ਦੇ ਹੀ ਹੱਥ ਰਿਹਾ ਹੈ ਪਰ ਮਾਲਿਕ ਨੇ ਬਖ਼ਸ਼ਿਸ਼ ਕਰਕੇ ਬਾਟੇ ਨੂੰ ਮੰਗਤੇ ਦੇ ਹੱਥ ਨਹੀਂ ਬਲਕਿ ਕੁੱਝ ਦੇਣ ਵਾਲੇ ਦੇ ਹੱਥ ਪਕੜਾਇਆ ਹੈ। ਬੜੇ ਚਿਰਾਂ ਦਾ ਇਹ ਬਾਟਾ ਚਿੱਕੜਾਂ ਵਿੱਚ ਹੀ ਰੁਲਦਾ ਰਿਹਾ ਪਰ ਮੇਰੇ ਮਾਲਿਕ ਨੇ ਸੁਭਾਅ ਮੁਤਾਬਿਕ ਹਰ ਦੁਰਕਾਰੀ ਵਸਤੂ ਨੂੰ ਅਤਿਅੰਤ ਸਤਿਕਾਰ ਦਿੱਤਾ। ਬਾਟਾ ਵੀ ਇਕ ਜੋਗ ਦੀ ਨਿਸ਼ਾਨੀ ਹੈ ਅਤੇ ਥਾਲ ਇਕ ਭੋਗ ਦੀ ਨਿਸ਼ਾਨੀ ਹੈ। ਜੋਗ ਅਤੇ ਭੋਗ ਇਕੱਠੇ ਕਰ ਦਿੱਤੇ। ਖਾਲਸਾ ਤਿਆਗੀ ਨਹੀਂ ਭੋਗੀ ਹੈ ਪਰ ਭੋਗ

ਉਹ ਨਹੀਂ ਜਿਹੜੇ ਖਸਮ ਨੂੰ ਵਿਸਾਰ ਕੇ ਰੋਗ ਬਣਦੇ ਹਨ ਬਲਕਿ ਭੋਗ ਉਹ ਹਨ ਜਿਹੜੇ ਕਿਸੇ ਸੀਮਾ ਵਿੱਚ ਰਹਿ ਕੇ ਅੰਮ੍ਰਿਤ ਵਾਂਗੂ ਬਣ ਜਾਂਦੇ ਹਨ।

ਥਾਲ ਵੀ ਭੋਗੀਆਂ ਦੇ ਹੱਥ ਬਹੁਤ ਹੀ ਰੁਲਿਆ ਸੀ। ਪਰ ਗੁਰੂ ਘਰ ਵਿੱਚ ਜੋ ਅਦਬ ਥਾਲ ਨੂੰ ਮਿਲਿਆ ਹੈ, ਹੈਰਾਨੀ ਦੀ ਗੱਲ ਹੈ, ਸੋਚ ਕੇ ਬੰਦਾ ਦੰਗ ਰਹਿ ਜਾਂਦਾ ਹੈ। ਥਾਲ ਦੀ ਤਸ਼ਬੀਹ ਭਾਵ ਥਾਲ ਦੀ ਉਦਾਹਰਣ ਪਾਤਿਸ਼ਾਹ ਜੀ ਨੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨਾਲ ਦਿੱਤੀ ਹੈ। ਬਾਟਾ ਜੋਗੀਆਂ ਜਾਂ ਮੰਗਤਿਆਂ ਦੇ ਚਿੱਕੜ ਵਿੱਚੋਂ ਕੱਢ ਕੇ ਅਤੇ ਥਾਲ ਭੋਗੀਆਂ ਕੋਲੋਂ ਲੈ ਕੇ ਖਾਲਸੇ ਦੇ ਬਰਤਨ ਬਣਾ ਕੇ ਇਕ ਇਸ ਦੇ ਪੀਣ ਲਈ ਅੰਮ੍ਰਿਤ ਵਾਸਤੇ ਦੂਜਾ ਥਾਲ ਖਾਣੇ ਵਾਸਤੇ ਵਰਤ ਲਿਆ।

ਅੱਜ ਵੀ ਦੇਖਦੇ ਹਾਂ ਥਾਲ ਦੀ ਕਦਰ ਕੀਮਤ, ਅੱਜ ਹਰ ਬੰਦਾ ਡਿਨਰ ਸੈੱਟ ਮਹਿੰਗੇ ਤੋਂ ਮਹਿੰਗਾ ਖ਼ਰੀਦਦਾ ਹੈ। ਫਿਰ ਰੱਖਣ ਲਈ ਸ਼ੋਅ ਕੇਸ ਬਣਵਾਉਂਦਾ ਹੈ। ਆਪ ਭਾਵੇਂ ਰੋਟੀ ਹੱਥ 'ਤੇ ਰੱਖ ਕੇ ਖਾ ਲਵੇ ਪਰ ਜਦੋਂ ਕੋਈ ਮਹਿਮਾਨ ਆਉਂਦਾ ਹੈ ਤਾਂ ਮਹਿੰਗੇ ਤੋਂ ਮਹਿੰਗੇ ਥਾਲ ਵਿੱਚ ਉਸ ਦਾ ਪ੍ਰਸ਼ਾਦਾ ਪਰੋਸਦਾ ਹੈ। ਇਸ ਗੱਲ ਵਿੱਚ ਉਹ ਮਹਿਮਾਨ ਦਾ ਅਦਬ ਸਮਝਦਾ ਹੈ। ਗੁਰੂ ਜੀ ਨੇ ਉਪਦੇਸ਼ ਲੈਣ ਵਾਲੇ ਕੁਦਰਤ ਦੇ ਮਹਿਮਾਨ ਅਤੇ ਆਪਣੇ ਪੁੱਤਰ ਦਾ ਕਿਤਨਾ ਸਨਮਾਨ ਕੀਤਾ ਹੈ। ਥਾਲ ਸਨਮਾਨ ਦਾ ਚਿੰਨ੍ਹ ਹੈ।

3. **ਵਰਦੀ**—ਖਾਲਸੇ ਦੀ ਵਰਦੀ ਵੀ ਵੱਖਰੀ ਕਿਸਮ ਦੀ ਹੈ। ਇਸ ਨੂੰ ਹਜ਼ੂਰ ਨੇ ਸਦੀਵੀ ਕਾਲ ਲਈ ਸਭ ਦਾਤਾਂ ਬਖ਼ਸ਼ੀਆਂ ਹਨ। ਖਾਲਸੇ ਦੀ ਵਰਦੀ ਦਾ ਨਾਮ ਪੰਜ ਕੱਕਾਰ ਹੈ। ਭਾਵ ਪੰਜ ਕੱਕਿਆਂ ਤੋਂ ਸ਼ੁਰੂ ਹੋਣ ਵਾਲੀਆਂ ਪੰਜ ਚੀਜ਼ਾਂ ਹਨ—ਕੇਸ, ਕੰਘਾ, ਕਿਰਪਾਨ, ਕੜਾ, ਕਛਿਹਰਾ। ਇਨ੍ਹਾਂ ਦੀ ਵੀ ਸੰਖੇਪ ਜਿਹੀ ਵੀਚਾਰ ਹੈ :

(ੳ) **ਕੇਸ**—ਰੱਬੀ ਮੌਜ ਵਿੱਚੋਂ ਪ੍ਰਗਟਿਆ ਖਾਲਸਾ ਰੱਬੀ ਮੌਜ ਵਿੱਚ ਦਖ਼ਲ ਅੰਦਾਜ਼ੀ ਕਰਨ ਦੀ ਥਾਂ ਹੁਕਮੀ ਪੈਂਡੇ ਭਾਵ ਹੁਕਮ ਰਜ਼ਾਈ ਚੱਲਦਾ ਹੈ। ਇਹ ਭਗਤਾਂ ਕੀ ਚਾਲ ਨਿਰਾਲੀ ਬਣ ਕੇ ਬਿਖਮ ਮਾਰਗ ਚੱਲਣਾ ਬਣ ਜਾਂਦੀ ਹੈ ਜਦੋਂ ਕਰਤੇ ਦੀ ਕਿਰਤ ਨੂੰ ਉਸ ਤਰ੍ਹਾਂ ਹੀ ਸੰਭਾਲ ਕੇ ਰੱਖਣਾ ਹੈ ਜਿਸ ਤਰੀਕੇ ਮਾਲਿਕ ਨੇ ਬਖ਼ਸ਼ਿਸ਼ ਕੀਤੀ ਹੈ। ਇਸ ਵਿੱਚ ਦਖ਼ਲ-ਅੰਦਾਜ਼ੀ ਕਰਨ ਵਾਲਾ ਆਮ ਦੋਸ਼ੀ ਨਹੀਂ ਬਲਕਿ ਕਾਤਲ ਕਿਹਾ ਜਾਂਦਾ ਹੈ। ਕੇਸਾਂ ਦੀ ਕਿਸੇ ਤਰ੍ਹਾਂ ਦੀ ਵੀ ਬੇ-ਅਦਬੀ ਗੁਰੂ ਘਰ ਵਿੱਚ ਪਰਵਾਨ ਨਹੀਂ ਕੀਤੀ ਜਾਂਦੀ। ਕੇਸ ਰੱਬੀ ਦਾਤਿ ਸਮਝ ਕੇ ਇਨ੍ਹਾਂ ਦਾ ਸਤਿਕਾਰ ਕੀਤਾ ਜਾਂਦਾ ਹੈ। ਕੇਸ ਖਾਲਸੇ

ਦੀ ਵਰਦੀ ਦਾ ਪਹਿਲਾ ਅੰਗ ਹੈ ਜਿਸ ਦਾ ਅਰਥ ਹੈ ਕਿ ਮੈਂ ਹੁਕਮ ਅਦੂਲੀ ਨਹੀਂ ਬਲਕਿ ਹੁਕਮ ਰਜ਼ਾਈ ਦੀ ਕਸਮ ਖਾ ਕੇ ਖਾਲਸਾ ਫ਼ੌਜ ਦਾ ਸਿਪਾਹੀ ਬਣਿਆ ਹਾਂ। ਮੇਰਾ ਖੋਪਰ ਲਹਿ ਸਕਦਾ ਹੈ ਪਰ ਕੇਸ ਨਹੀਂ ਉਤਾਰੇ ਜਾ ਸਕਦੇ। ਮੈਂ ਕੇਸਾਂ ਦੀ ਖ਼ਾਤਰ ਕੁੱਝ ਵੀ ਉਤਾਰ ਸਕਦਾ ਹਾਂ, ਭਾਵ, ਕੋਈ ਵੀ ਮੁੱਲ ਉਤਾਰਨਾ ਹੋਵੇ ਤਾਂ ਉਹ ਤਾਂ ਉਤਾਰ ਸਕਦਾ ਹਾਂ ਪਰ ਮੈਂ ਕੇਸ ਨਹੀਂ ਉਤਾਰ ਸਕਦਾ। ਜਿੱਥੇ ਮੈਨੂੰ ਫ਼ੌਜ ਵਿੱਚ ਭਰਤੀ ਹੀ ਕੀਤਾ ਸੀ ਉਸ ਥਾਂ ਦਾ ਨਾਮ ਹੀ ਕੇਸਗੜ੍ਹ ਹੈ।

**(ਅ) ਕੰਘਾ**—ਜਿਹੜੀ ਚੀਜ਼ ਜਿਤਨੀ ਮਹਿੰਗੀ ਹੋਵੇ ਉਸ ਦੀ ਸੰਭਾਲ ਵੀ ਹਮੇਸ਼ਾ ਉਤਨੀ ਹੀ ਜ਼ਿਆਦਾ ਹੁੰਦੀ ਹੈ। ਸਾਹਿਬ ਨੇ ਕੇਸਾਂ ਨਾਲ ਸ਼ਿੰਗਾਰ ਕੇ ਭੇਜੇ ਕੁਦਰਤ ਦੇ ਮਹਿਮਾਨ ਨੂੰ ਨਾਲ ਹੀ ਕੰਘੇ ਦੀ ਦਾਤਿ ਬਖ਼ਸ਼ੀ ਤਾਂ ਕਿ ਸੰਸਾਰ ਦੇ ਸਾਹਮਣੇ ਇਕ ਵੱਖਰੀ ਮਿਸਾਲ ਪੇਸ਼ ਕਰ ਸਕੇ। ਸੰਸਾਰ ਕੇਵਲ ਦੋ ਹੀ ਰਾਹ ਪਹਿਚਾਣਦਾ ਸੀ ਕਿ ਭਾਵੇਂ ਲੰਮੇ ਕਰ ਭਾਵੇਂ ਘਰਰ ਮੁੰਡਾਇ ਭਾਵੇਂ ਕੇਸਾਂ ਦੀਆਂ ਲੰਮੀਆਂ ਜਟਾਵਾਂ ਕਰ ਲਵੇ ਜਾਂ ਫਿਰ ਕੇਸਾਂ ਦਾ ਬਿਲਕੁਲ ਹੀ ਖ਼ਾਤਮਾ ਕਰ ਦੇਵੇ। ਦੋਵੇਂ ਪੱਖ ਹੀ ਹੁਕਮ ਰਜ਼ਾਈ ਦੇ ਖ਼ਿਲਾਫ਼ ਹਨ ਇਥੇ ਤਾਂ

*ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ॥*
*ਹੀਰਾ ਕਿਸ ਕਾ ਬਾਪੁਰਾ ਪੁਜੈ ਨ ਰਤਨ ਕਰੋੜਿ॥* (੧੩੭੨)

ਕੰਘਾ ਕੇਸਾਂ ਦੀ ਸੰਭਾਲ ਲਈ ਹੈ। ਕੰਘਾ ਨਾ ਤਾਂ ਜਟਾਵਾਂ ਹੀ ਬਣਨ ਦਿੰਦਾ ਹੈ ਅਤੇ ਨਾ ਹੀ ਘਰਰ ਮੁੰਡਦਾ ਹੈ। ਇਹ ਤਾਂ ਸਗੋਂ ਸੰਭਾਲ ਕਰਦਾ ਹੈ। ਹਰ ਇਕ ਕੇਸ ਦੇ ਕੋਲੋਂ ਦੀ ਲੰਘਣ ਲਈ ਆਪਣੇ ਵਿੱਚ ਚੀਰ ਪੁਵਾ ਕੇ ਕੀਮਤੀ ਬਣ ਜਾਂਦਾ ਹੈ। ਸੁਭਾਵਿਕ ਹੀ ਇਕ ਸੁਨੇਹਾ ਮਨੁੱਖਤਾ ਦੇ ਦਰ ਤੇ ਦਿੰਦਾ ਹੈ ਕਿ ਭਲਿਆ, ਮੇਰੀ ਡਿਊਟੀ ਰੱਬੀ ਦਾਤਿ ਨੂੰ ਸੰਭਾਲਣ ਦੀ ਹੈ ਜਿਸ ਕਰਕੇ ਮੇਰਾ ਅਸਥਾਨ ਵੀ ਸਭ ਤੋਂ ਉੱਚਾ ਹੈ। ਜਿਹੜਾ ਵੀ ਰੱਬੀ ਦਾਤਿ ਸੰਭਾਲ ਕੇ ਰੱਖੇ ਰੱਬ ਉਸ ਨੂੰ ਸਭ ਤੋਂ ਉੱਚਾ ਦਰਜਾ ਦਿੰਦੇ ਹਨ। ਵਿਸਥਾਰ ਦਾ ਡਰ ਫਿਰ ਨਾਲ ਹੀ ਹੈ ਇਸ ਲਈ ਕੁੱਝ ਕੁ ਇਸ਼ਾਰੇ ਹੀ ਕਰਦਾ ਹਾਂ। ਜਿਨ੍ਹਾਂ ਨੇ ਨੇਤਰ ਸੰਭਾਲੇ, ਜਿਨ੍ਹਾਂ ਨੇ ਕੰਨ ਸੰਭਾਲੇ, ਜਿਨ੍ਹਾਂ ਨੇ ਜੀਭ ਸੰਭਾਲੀ, ਜਿਨ੍ਹਾਂ ਨੇ ਮਨ ਸੰਭਾਲਿਆ, ਜਿਨ੍ਹਾਂ ਨੇ ਜੀਵਨ ਸੰਭਾਲਿਆ, ਇਹ ਅਨੇਕਾਂ ਤਰ੍ਹਾਂ ਦੀਆਂ ਕੁਦਰਤਿ ਦੀਆਂ ਦਿੱਤੀਆਂ ਦਾਤਾਂ ਦੀ ਸੰਭਾਲ ਦਾ ਜ਼ਿਕਰ ਹੈ, ਫਿਰ ਉਨ੍ਹਾਂ ਨੇ ਨੇਤਰ ਸੱਚੇ, ਰਸਨਾ ਸੱਚੀ, ਕਰਨ ਪਵਿੱਤਰ ਜੀਵਨ ਪਵਿੱਤਰ ਹੋ ਜਾਂਦਾ ਹੈ।

**(ੲ) ਕਿਰਪਾਨ**—ਹਰ ਥੋੜ੍ਹੀ ਬਹੁਤ ਸੋਝੀ ਰੱਖਣ ਵਾਲਾ ਵੀ, ਵਿੱਦਿਅਕ

ਯੁੱਗ ਹੋਣ ਕਰਕੇ ਕਿਰਪਾਨ ਦੇ ਅਰਥ ਭਾਵ ਕਿਰਪਾ + ਆਨ ਨੂੰ ਭਲੀ-ਭਾਂਤ ਸਮਝਦਾ ਹੈ।

ਖਾਲਸੇ ਨੂੰ ਮਾਲਿਕ ਨੇ ਹਥਿਆਰ ਤਾਂ ਦਿੱਤਾ ਹੈ ਪਰ ਹੈਰਾਨੀ ਦੀ ਗੱਲ ਹੈ ਕਿ ਹਤਿਆਰਾ ਨਹੀਂ ਬਣਨ ਦਿੱਤਾ। ਕਿਰਪਾਨ ਤਾਂ ਇਕ ਪਰਉਪਕਾਰੀ ਦਾਤਿ ਬਣਾ ਦਿੱਤੀ। ਭਾਈ ਗੁਰਦਾਸ ਜੀ ਦੇ ਇਕ ਬਚਨ ਦੀ ਵੀਚਾਰ ਸਾਰੀ ਗੱਲ ਸਪੱਸ਼ਟ ਕਰ ਦੇਵੇਗੀ :

*ਜਿਉ ਕਰ ਖੂਹਹੁ ਨਿਕਲੈ, ਗਲ ਬਧੇ ਪਾਣੀ।*
*ਜਿਉ ਮਣਿ ਕਾਲੇ ਸਪ ਸਿਰਿ ਹਸਿ ਦੇਇ ਨ ਜਾਣੀ।*
*ਜਾਣ ਕਥੂਰੀ ਮਿਰਗ ਤਨਿ ਮਰ ਮੁਕੈ ਆਣੀ॥*
*ਤੇਲ ਤਿਲਹੁ ਕਿਉ ਨਿਕਲੈ ਵਿਣੁ ਪੀੜੇ ਘਾਣੀ॥*
*ਜਿਉ ਮੁਹੁ ਭੰਨੇ ਗਰੀ ਦੇ ਨਲੀਏਰੁ ਨਿਸਾਣੀ॥*
*ਬੇਮੁਖਾਂ ਲੋਹਾ ਸਾਧੀਐ ਵਗਦੀ ਵਾਦਾਣੀ॥* *(੩੪/੧੩)*

**(ਸ) ਕੜਾ**—ਸਾਡੇ ਸਮਾਜ ਅੰਦਰ ਕਿਸੇ ਰਿਸ਼ਤੇ ਦੀ ਪਰਪੱਕਤਾ ਲਈ ਦੋ ਸ਼ਬਦ ਵਰਤੇ ਜਾਂਦੇ ਹਨ। ਬਾਂਹ ਪਕੜਨੀ ਜਾਂ ਬਾਂਹ ਪਕੜਾਉਣੀ। ਕੜਾ ਪਹਿਨਣ ਦਾ ਅਰਥ ਅਸਲ ਵਿੱਚ ਇਸ ਗੁੱਝੇ ਭੇਦ ਦਾ ਪ੍ਰਗਟਾਵਾ ਹੈ। ਸਮਾਜ ਭਾਵੇਂ ਇਹ ਕੰਮ ਕਰਦਾ ਵੀ ਆ ਰਿਹਾ ਸੀ ਪਰ ਫਿਰ ਵੀ ਇਹ ਜਾਣਦਾ ਨਹੀਂ ਸੀ ਕਿ ਬਾਂਹ ਕਿਸ ਨੂੰ ਪਕੜਾਉਣੀ ਅਤੇ ਕਿਸ ਦੀ ਪਕੜਨੀ ਹੈ। ਕੜਾ ਦੇਣ ਤੋਂ ਪਹਿਲਾਂ ਮਾਲਿਕ ਜੀ ਨੇ ਦੋਵੇਂ ਗੱਲਾਂ ਪ੍ਰਗਟ ਕਰ ਦਿੱਤੀਆਂ। ਸਭ ਤੋਂ ਪਹਿਲਾਂ ਬਾਂਹ ਪਕੜਾਉਣੀ ਕਿਸ ਨੂੰ ਹੈ। ਹਮੇਸ਼ਾ ਦੋ ਤਰ੍ਹਾਂ ਦੀਆਂ ਤਾਕਤਾਂ ਹੁੰਦੀਆਂ ਹਨ। ਇਕ ਆਪਣੇ ਤੋਂ ਵੱਡੀ ਅਤੇ ਦੂਜੀ ਆਪਣੇ ਤੋਂ ਛੋਟੀ। ਵੱਡੀ ਤਾਕਤ ਵਿੱਚ ਸਭ ਤੋਂ ਵੱਡਾ ਪਰਮੇਸ਼ਰ ਜਾਂ ਸਤਿਗੁਰੂ ਹੈ ਸੋ ਆਪਣੀ ਬਾਂਹ ਕਿਸੇ ਐਰੇ ਗੈਰੇ ਕੋਲ ਨਹੀਂ ਬਲਕਿ

*"ਮੋ ਕਉ ਬਾਹ ਦੇਹਿ, ਬਾਂਹ ਦੇਹਿ ਬਾਪੁ ਬੀਠੁਲਾ" (੧੧੯੬)* ਦੀ ਅਰਜ਼ ਕਰਨੀ ਹੈ। ਕੜਾ ਪਾਉਣ ਦਾ ਅਰਥ ਹੈ ਕਿ ਮੈਂ ਆਪਣੀ ਬਾਂਹ ਪਰਮੇਸ਼ਰ ਨੂੰ ਪਕੜਾਈ ਹੋਈ ਹੈ। ਹਾਂ, ਉਸ ਅੱਗੇ ਹੀ ਅਰਦਾਸ ਕਰਨੀ ਹੈ ਕਿ

*ਸਗਲ ਦੁਆਰ ਕਉ ਛਾਡਿ ਕੈ, ਗਹਿਓ ਤੁਹਾਰੋ ਦੁਆਰ॥*
*ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ॥*

*(ਰਹਰਾਸਿ ਸਾਹਿਬ*

ਦੂਜਾ ਪੱਖ ਸੀ ਕਿ ਲੋੜ ਪੈਣ 'ਤੇ ਆਪਣੇ ਨਾਲੋਂ ਕਮਜ਼ੋਰ ਤਾਕਤ ਦਾ ਸਹਾਰਾ ਕਿਵੇਂ ਬਣਨਾ ਹੈ ਫਿਰ ਵੀ ਕੜਾ ਯਾਦ ਕਰਵਾਏਗਾ ਕਿ ਭਾਈ ਤੇਰੀ ਡਿਊਟੀ ਇਹ ਵੀ ਹੈ ਕਿ *"ਬਾਂਹ ਜਿਨਾਂ ਦੀ ਪਕੜੀਐ, ਸਿਰ ਦੀਜੈ ਬਾਂਹ ਨ ਛੋਡੀਐ।"* ਮੈਨੂੰ ਗੁਰੂ ਕੱਕਾਰ ਫ਼ਰਜ਼ ਨਿਭਾਉਣ ਲਈ ਪ੍ਰੇਰਨਾ ਦਿੰਦਾ ਹੈ ਕਿ ਜਿਨ੍ਹਾਂ ਦੀ ਬਾਂਹ ਪਕੜ ਲਈ ਫਿਰ ਉਨ੍ਹਾਂ ਲਈ ਭਾਵੇਂ ਸੀਸ ਵੀ ਕਿਉਂ ਨਾ ਦੇਣਾ ਪਵੇ ਪਰ ਕਦੇ ਬਾਂਹ ਪਕੜ ਕੇ ਫਿਰ ਛੱਡਣੀ ਨਹੀਂ। ਐਸਾ ਸਤਿਗੁਰੂ ਜੀ ਨੇ ਆਪਣੀ ਹਯਾਤੀ ਵਿੱਚ ਅਨੇਕਾਂ ਵਾਰੀ ਕੀਤਾ ਪਰ ਜ਼ਿਆਦਾ ਵਿਦਤ ਦੋ ਵਾਕੇ ਹਨ। ਪਹਿਲਾਂ ਜਦੋਂ 52 ਕਲੀਆਂ ਵਾਲਾ ਚੋਲਾ ਪਾ ਕੇ ਗਵਾਲੀਅਰ ਦੇ ਕਿਲ੍ਹੇ ਵਿੱਚੋਂ 52 ਰਾਜਿਆਂ ਨੂੰ ਛੇਵੇਂ ਪਾਤਿਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮੁਕਤ ਕਰਵਾਇਆ ਸੀ। ਦੂਜਾ ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਜਦੋਂ ਕਸ਼ਮੀਰੀ ਪੰਡਿਤ ਦੀ ਬਾਂਹ ਪਕੜੀ ਸੀ ਤਾਂ ਵੀ ਇਹੋ ਹੋਕਾ ਪ੍ਰਗਟ ਹੋਇਆ ਸੀ ਕਿ ਬਾਂਹ ਜਿਨ੍ਹਾਂ ਦੀ ਪਕੜੀਏ ਸਿਰ ਦੀਜੈ ਬਾਂਹ ਨ ਛੋਡੀਐ॥ ਕੜਾ ਚੇਤਾ ਕਰਵਾਉਂਦਾ ਹੈ ਕਿ ਭਾਈ! ਤੇਰੀ ਜ਼ਿੰਦਗੀ ਹਰ ਵਹਿਮ-ਭਰਮ ਤੋਂ ਮੁਕਤ ਹੈ ਕਿਉਂਕਿ ਤੇਰੀ ਬਾਂਹ ਅਕਾਲ ਨੇ ਪਕੜੀ ਹੋਈ ਹੈ। ਦੂਜਾ ਤੂੰ ਆਪਣਿਆਂ ਤੋਂ ਕਮਜ਼ੋਰਾਂ ਦੀਆਂ ਬਾਹਾਂ ਮਰੋੜਨੀਆਂ ਨਹੀਂ ਬਲਕਿ ਹੁਣ ਉਨ੍ਹਾਂ ਦੀ ਦ੍ਰਿੜ੍ਹਤਾ ਨਾਲ ਬਾਂਹ ਪਕੜਨੀ ਹੈ।

(ਹ) **ਕਛਹਿਰਾ**—ਜਿਨ੍ਹਾਂ ਕਾਰਨਾਂ ਨੇ ਮਨੁੱਖਤਾ ਦੇ ਇਤਿਹਾਸ ਨੂੰ ਕਲੰਕਿਤ ਕੀਤਾ ਸੀ ਉਨ੍ਹਾਂ ਕਾਰਨਾਂ ਨੂੰ ਸਾਹਿਬ ਜੀ ਨੇ ਬਹੁਤ ਹੀ ਗੰਭੀਰਤਾ ਨਾਲ ਵਿਚਾਰਿਆ। ਕਾਂਇਆ ਨਗਰੀ ਵਿੱਚ ਵੱਸਦੇ ਦੁਸ਼ਟਾਂ ਦੀ ਚੌਕੜੀ ਦਾ ਕਾਮ ਇਕ ਮੁਖੀਆ ਹੈ। ਆਪਾਂ ਜਦੋਂ ਵੀ ਵਿਕਾਰਾਂ ਦੇ ਨਾਮ ਲੈਂਦੇ ਹਾਂ ਤਾਂ ਅਕਸਰ ਹੀ ਆਖਦੇ ਹਾਂ ਕਿ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ। ਇਸ ਦਾ ਮਤਲਬ ਹੈ ਕਿ ਕਾਮ ਮੁਖੀਆ ਹੈ। ਕਾਮ ਨੇ ਇਨਸਾਨੀਅਤ ਦੇ ਅਨੇਕਾਂ ਰਿਸ਼ਤਿਆਂ ਨੂੰ ਕਲੰਕਿਤ ਕਰ ਦਿੱਤਾ ਹੈ। ਲੜਾਈਆਂ ਦਾ ਇਤਿਹਾਸ ਦੇਖੀਏ ਤਾਂ ਉਥੇ ਵੀ ਜ਼ਰ, ਜ਼ੋਰੂ, ਜ਼ਮੀਨ ਭਾਵ ਜ਼ੋਰੂ ਇਕ ਕਾਮ ਦੀ ਭਾਵਨਾ ਹੈ। ਧਾਰਮਿਕ ਦੁਨੀਆਂ ਤਾਂ ਅਨੇਕਾਂ ਹੀ ਕਹਾਣੀਆਂ ਅਜਿਹੀਆਂ ਲਈ ਬੈਠੀ ਹੈ ਜਿਥੇ ਦੇਵੀ ਦੇਵਤਿਆਂ ਦੇ ਨਾਮ ਰਖਵਾ ਕੇ ਪੂਜੇ ਜਾਣ ਵਾਲਿਆਂ ਨੂੰ ਦੋਸ਼ੀਆਂ ਦੀ ਪਹਿਲੀ ਕਤਾਰ ਵਿੱਚ ਖੜ੍ਹੇ ਹੋਣਾ ਚਾਹੀਦਾ ਸੀ ਭਾਵ ਕਾਮ ਨੇ ਹਰ ਪੱਖ ਵਿੱਚ ਉਜਾੜਾ ਪਾ ਕੇ ਤੋਬਾ ਤੋਬਾ ਕਰਵਾ ਦਿੱਤੀ ਸੀ। ਮਾਂ ਪੁੱਤਰ ਦਾ ਰਿਸ਼ਤਾ, ਪਿਉ ਧੀ ਤੱਕ ਦੇ ਰਿਸ਼ਤੇ ਸ਼ੱਕ ਦੇ ਘੇਰੇ ਵਿੱਚ ਸਨ।

ਜਿਤਨਾ ਭਿਆਨਕ ਰੋਗ ਹੋਵੇ ਉਸ ਦਾ ਇਲਾਜ ਵੀ ਉਤਨੀ ਹੀ ਸਾਵਧਾਨੀ ਨਾਲ ਕਰਨਾ ਪੈਂਦਾ ਹੈ। ਇਸ ਲਈ ਸਤਿਗੁਰੂ ਜੀ ਨੇ ਇਸ ਲਈ ਤਿੰਨ ਪਾਬੰਦੀਆਂ ਲਾਈਆਂ। ਪਹਿਲੀ ਪਾਬੰਦੀ ਸੀ ਕਿ ਸਿੱਖ ਜਾਂ ਅਕਾਲ ਦੀ ਫ਼ੌਜ ਮਾਨਸਿਕ ਪੱਧਰ 'ਤੇ ਕਾਮ ਦੇ ਅਧੀਨ ਨਾ ਹੋਵੇ ਇਸ ਲਈ ਗੁਰੂ ਉਪਦੇਸ਼ਾਂ ਰਾਹੀਂ ਇਸ ਦੇ ਹਿਰਦੇ ਦੀ ਦੁਨੀਆਂ ਨੂੰ ਧੋ ਕੇ ਨਵੀਨਤਾ ਵਾਲਾ ਜੀਵਨ ਦਿੱਤਾ ਜਿਵੇਂ :—

*ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ॥* *(੪੭੨)*

*ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥* *(੨੭੪)*

ਕਦੇ ਚੰਗੇ ਪਤੀ ਦੀਆਂ, ਕਦੇ ਚੰਗੀ ਪਤਨੀ ਦੀਆਂ ਉਦਾਹਰਣਾਂ ਦਿੱਤੀਆਂ।

ਫਿਰ ਬਹੁਤ ਹੀ ਪਿਆਰੇ ਰਿਸ਼ਤੇ ਨੂੰ ਤੋੜਨ ਤੱਕ ਦਾ ਬਚਨ ਕਰ ਦਿੱਤਾ ਕਿ ਜੇਕਰ ਕਿਸੇ ਦੇ ਜੀਵਨ ਵਿੱਚ ਕਾਮ ਕਮਜ਼ੋਰੀ ਬਣ ਕੇ ਗੁਰੂ ਜੀ ਦੇ ਬਚਨਾਂ ਦੀ ਉਲੰਘਣਾ ਕਰ ਦੇਵੇ ਤਾਂ ਫਿਰ ਮੇਰੇ ਨਾਲੋਂ ਭਾਵ ਅੰਮ੍ਰਿਤ ਨਾਲੋਂ ਉਸ ਦੇ ਜੀਵਨ ਦੀ ਸਾਂਝ ਟੁੱਟ ਜਾਵੇਗੀ। ਇਸ ਲਈ ਦੂਜੀ ਪਾਬੰਦੀ ਦਾ ਨਾਮ ਹਜ਼ੂਰ ਜੀ ਨੇ ਬੱਜਰ ਕੁਰਹਿਤ ਕਹਿ ਕੇ ਸਪੱਸ਼ਟ ਕਰ ਦਿੱਤਾ। ਉਸ ਕਾਮ ਲਈ ਜਿਹੜਾ ਜ਼ਿੰਦਗੀ ਦੇ ਗੁਣ ਲੁੱਟ ਲੈਂਦਾ ਹੈ, ਉਸ ਲਈ ਵੀ ਤੀਸਰੀ ਦਾਤਿ ਸਾਹਿਬ ਜੀ ਨੇ ਵਰਦੀ ਦਾ ਅੰਗ ਬਣਾ ਕੇ ਕਛਹਿਰਾ ਦੇ ਦਿੱਤਾ। ਕਛਹਿਰਾ ਕਾਮ ਦਾ ਤਿਆਗੀ ਵੀ ਨਹੀਂ ਤੇ ਵਿਕਾਰੀ ਵੀ ਨਹੀਂ। ਕਿਸੇ ਇਕ ਪਵਿੱਤਰ ਜੀਵਨ ਬੰਧਨ ਦਾ ਚਿੰਨ੍ਹ ਹੈ, ਜਿਸ ਪਿੱਛੇ ਇਕ ਬਹੁਤ ਹੀ ਸੋਹਣਾ ਖ਼ੁਸ਼ੀਆਂ ਭਰਿਆ ਜੀਵਨ ਹੈ।

ਸੋ ਖਾਲਸਾ ਅਕਾਲ ਪੁਰਖ ਦੀ ਫ਼ੌਜ ਦੀ ਵਰਦੀ ਇਹ ਪੰਜ ਕੱਕਾਰ ਹਨ, ਜਿਨ੍ਹਾਂ ਦੀ ਰਹਿਤ ਵਿੱਚ ਰਹਿਣ ਵਾਲੇ ਦੀ ਜ਼ਿੰਦਗੀ ਦੀ ਪਵਿੱਤਰਤਾ ਦੀ ਜ਼ਿਮੇਂਵਾਰੀ ਸਾਹਿਬ ਪਾਤਿਸ਼ਾਹ ਜੀ ਆਪ ਚੁੱਕ ਲੈਂਦੇ ਹਨ।

ਪਿਛਲੀ ਲੜੀ ਮੁਤਾਬਿਕ ਆਪਾਂ ਵਿਚਾਰਾਂ ਦੀ ਸਾਂਝ ਪਾ ਰਹੇ ਸਾਂ ਕਿ ਖਾਲਸੇ ਦੇ ਛੱਕਣ ਲਈ ਭਾਵ ਪੀਣ ਲਈ ਅੰਮ੍ਰਿਤ, ਖਾਣ ਲਈ ਥਾਲ ਵਿੱਚ ਤਿੰਨ ਵਸਤੂਆਂ ਅਤੇ ਪਹਿਨਣ ਲਈ ਪੰਜ ਕੱਕਾਰੀ ਵਰਦੀ ਹੈ।

**4. ਘਰ ਭਾਵ ਜਨਮ ਭੂਮੀ**—ਮਨੁੱਖ ਦੀ ਜ਼ਿੰਦਗੀ ਦੇ ਥੋੜ੍ਹੇ ਜਿਹੇ ਦਿਨ ਬਹੁਤ ਹੀ ਅਨੰਦ ਦੇ ਹੁੰਦੇ ਹਨ ਪਰ ਇਹ ਆਪਣੀ ਸਿਆਣਪ ਨਾਲ ਉਨ੍ਹਾਂ

ਦਾ ਆਪ ਹੀ ਵਿਨਾਸ਼ ਕਰ ਲੈਂਦਾ ਹੈ। ਇਹ ਅਨੰਦਮਈ ਦਿਨ ਉਹ ਹੁੰਦੇ ਹਨ, ਜਦੋਂ ਬੱਚਾ ਸਰੀਰਕ ਤੌਰ 'ਤੇ ਵੀ ਮਾਪਿਆਂ ਦੀ ਗੋਦ ਵਿੱਚ ਹੁੰਦਾ ਹੈ ਅਤੇ ਬੱਚੇ ਦੇ ਦਿਲ ਵਿੱਚ ਵੀ ਭਾਵ ਸੋਚ ਵਿੱਚ ਵੀ ਕੇਵਲ "ਮਾਇ ਬਾਪ ਕੀ ਸੁਧਿ" ਹੁੰਦੀ ਹੈ। ਮਾਪਿਆਂ ਦੀ ਗੋਦ ਵਿੱਚ, ਮਾਪਿਆਂ ਨੂੰ ਦਿਲ ਵਿੱਚ ਵਸਾ ਕੇ ਜਿਹੜੇ ਦਿਨ ਇਹ ਹਨ, ਇਹ ਬਹੁਤ ਹੀ ਅਨੰਦਮਈ ਹਨ। ਇਸ ਮਗਰੋਂ ਇਹ ਹੌਲੀ-ਹੌਲੀ ਸਰੀਰਕ ਤੌਰ 'ਤੇ ਵੀ ਮਾਪਿਆਂ ਦੀ ਗੋਦ ਵਿੱਚੋਂ ਨਿਕਲ ਜਾਂਦਾ ਹੈ ਅਤੇ ਆਪਣੇ ਦਿਲ ਵਿੱਚੋਂ ਵੀ ਮਾਪਿਆਂ ਦੇ ਪਿਆਰ ਨੂੰ ਕੱਢ ਕੇ ਮਾਇਕੀ ਪਿਆਰ ਵਸਾ ਲੈਂਦਾ ਹੈ, ਜਿਸ ਨਾਲ ਮੁੜ ਕੇ ਸੁਖੀ ਹੋਣ ਦਾ ਨਾਟਕ ਕਰਦਾ ਹੈ ਪਰ ਸਾਰੀ ਜ਼ਿੰਦਗੀ ਸੁਖੀ ਨਹੀਂ ਹੁੰਦਾ। ਸਤਿਗੁਰੂ ਜੀ ਨੇ ਖਾਲਸੇ ਦੀ ਜਨਮ ਭੂਮੀ ਅਨੰਦਪੁਰ ਸਾਹਿਬ ਨੂੰ ਬਣਾਇਆ। ਇਥੇ ਹੀ ਦਰਸਾਇਆ ਕਿ ਜਿਹੜਾ ਵੀ ਸੇਵਕ ਗੁਰੂ ਦੀ ਸੋਚ ਨੂੰ ਭਾਈ ਜੈਤੋ ਵਾਂਗੂੰ ਉੱਤਮ ਜਾਣ ਕੇ ਰੁਲਣ ਨਹੀਂ ਦਿੰਦਾ। ਲੱਖਾਂ ਮੁਸੀਬਤਾਂ ਕੱਟ ਕੇ ਵੀ ਗੁਰੂ-ਸੋਚ (ਗੁਰੂ ਤੇਗ਼ ਬਹਾਦਰ ਸਾਹਿਬ ਦਾ ਸੀਸ) ਨੂੰ ਅਨੰਦਪੁਰ ਲਈ ਰੱਖਦਾ ਹੈ ਫਿਰ ਉਹ ਗੁਰੂ ਕਾ ਬੇਟਾ ਹੈ। ਗੁਰੂ ਜੀ ਸਭ ਦੇ ਸਾਹਮਣੇ ਆਪ ਪ੍ਰਗਟ ਕਰਦੇ ਹਨ ਕਿ ਰੰਘਰੇਟਾ ਗੁਰੂ ਕਾ ਬੇਟਾ। ਪਰ ਇਸ ਦੇ ਨਾਲ ਹੀ ਦੂਜੀ ਘਟਨਾ ਵੀ ਚੇਤੇ ਵਿੱਚ ਰੱਖਣਾ ਕਿ ਜਦੋਂ ਕੋਈ ਗੁਰੂ ਪੁੱਤਰ ਹੋ ਕੇ ਵੀ ਗੁਰੂ ਦੀ ਸੋਚ ਵੀਚਾਰ ਨੂੰ ਰੋਲਦਾ ਹੈ ਤਾਂ ਉਹ ਬਾਬਾ ਰਾਮ ਰਾਇ ਵਾਂਗੂੰ ਪੁੱਤਰ ਹੋ ਕੇ ਵੀ ਠੁਕਰਾਇਆ ਜਾਂਦਾ ਹੈ। ਬਾਬਾ ਰਾਮ ਰਾਇ ਨੇ ਔਰੰਗਜ਼ੇਬ ਕੋਲ ਸੱਤਵੇਂ ਪਾਤਿਸ਼ਾਹ ਜੀ ਦੇ ਭੇਜਣ 'ਤੇ ਕੁੱਝ ਕਰਾਮਾਤਾਂ ਦਿਖਾਈਆਂ ਤੇ ਗੁਰਬਾਣੀ ਬਚਨ ਬਦਲ ਦਿੱਤੇ ਸਨ। ਸੋ ਅਨੰਦਪੁਰ ਦੀ ਧਰਤੀ ਇਹ ਦੱਸਦੀ ਹੈ :

*ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ॥*
*ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥* *(੬੦੧)*

ਇਕ ਲਈ ਗੁਰੂ ਐਲਾਨ ਕਰਦੇ ਹਨ ਕਿ ਮੇਰਾ ਇਸ ਨਾਲ ਕੋਈ ਰਿਸ਼ਤਾ ਨਹੀਂ। ਇਕ ਲਈ ਗੁਰੂ ਜੀ ਸਭ ਦੇ ਸਾਹਮਣੇ ਐਲਾਨ ਕਰਦੇ ਹਨ ਕਿ ਇਹ ਮੇਰਾ ਬੇਟਾ ਹੈ। ਅਨੰਦ ਦੀ ਪੁਰੀ ਇਹ ਸੁਨੇਹਾ ਦਿੰਦੀ ਹੈ। ਇਹ ਜਨਮ ਭੂਮੀ ਇਸ ਲਈ ਹੈ ਕਿ ਇਥੇ ਗੁਰੂ ਬੇਟਾ ਜਨਮਦਾ ਹੈ।

ਦੂਜੀ ਵੀਚਾਰ ਇਹ ਹੈ ਕਿ ਕਈ ਵਾਰੀ ਔਲਾਦ ਤਾਂ ਹੁੰਦੀ ਹੈ ਪਰ ਸਭ ਤੋਂ ਪਿਆਰਾ ਪੁੱਤਰ ਕਿਹੜਾ ਹੈ ਇਹ ਜਾਣਨ ਲਈ ਭਾਈ ਗੁਰਦਾਸ ਜੀ ਦਾ ਬਚਨ ਚੇਤੇ ਕਰ ਲਈਏ :

*ਜੈਸੇ ਏਕ ਜਨਨੀ ਕੇ ਹੋਤ ਹੈ ਅਨੇਕ ਸੁਤ,*
*ਸਭ ਹੀ ਅਧਿਕ ਪਿਆਰੋ ਸੁਤ ਗੋਦ ਕੋ।*
*ਬਿਆਨੇ ਸੁਤ ਬਨਜ ਬਿਉਹਾਰ ਕੇ ਬਿਥਾਰ ਬਿਖੈ,*
*ਗੋਦ ਮਹਿ ਅਚੇਤ ਹੇਤਿ ਸੰਪੈ ਨ ਸੁਹੇਦ ਕੋ।*
*ਪਾਲਨਾ ਸੁਆਇ ਮਾਇ ਗ੍ਰਿਹ ਕਾਜ ਲਗੈ ਜਾਇ*
*ਸੁਨਿ ਸੁਤ ਰੁਦਨ ਪਹਿ ਪਿਆਵੈ ਮਨ ਮੋਦ ਕੋ।*
*ਆਪਾ ਖੋਇ ਜੋਇ ਗੁਰ ਚਰਨ ਸ਼ਰਨ ਗਹੈ,*
*ਰਹੈ ਨਿਰਦੋਖ ਮੋਖ ਅਨੰਦ ਬਿਨੋਦ ਕੋ।*

ਬੱਚਾ ਜਿਹੜਾ ਮਾਪਿਆਂ ਦੀ ਗੋਦ ਵਿੱਚ ਰਹਿ ਕੇ ਮਾਪਿਆਂ ਨੂੰ ਹਿਰਦੇ ਵਿੱਚ ਵਸਾ ਕੇ ਰੱਖਦਾ ਹੈ, ਉਸ ਵਿੱਚ ਇਹ ਖ਼ੂਬੀ ਹੁੰਦੀ ਹੈ ਕਿ ਉਹ ਹਰ ਚੀਜ਼ ਮਾਪਿਆਂ ਤੋਂ ਮਿਲੀ ਸਮਝਦਾ ਹੈ ਪਰ ਜਿਹੜਾ ਬੱਚਾ ਮੁੜ ਮੰਗਣ 'ਤੇ ਖ਼ੁਸ਼ੀ ਨਾਲ ਮਾਪਿਆਂ ਦੇ ਅੱਗੇ ਧਰ ਦਿੰਦਾ ਹੈ, ਉਸ ਨੂੰ ਹਰ ਕੋਈ ਸਿਆਣਾ, ਸੰਤੋਖੀ ਅਤੇ ਪਿਆਰਾ ਆਖਦਾ ਹੈ ਪਰ ਜਿਹੜਾ ਬੱਚਾ ਮਾਪਿਆਂ ਕੋਲੋਂ ਲੈਂਦਾ ਤਾਂ ਹੈ ਲੇਕਿਨ ਮੰਗਣ ਵੇਲੇ ਹੱਥ ਪਿਛਾਂਹ ਕਰ ਲੈਂਦਾ ਹੈ ਭਾਵ ਉਸ ਨੂੰ ਆਪਣੀ ਸਮਝ ਕੇ ਮੋੜਨ ਲੱਗਿਆਂ ਦੁੱਖ ਮਹਿਸੂਸ ਕਰਦਾ ਹੈ ਤਾਂ ਉਸ ਨੂੰ ਹਰ ਕੋਈ ਲਾਲਚੀ, ਸੁਆਰਥੀ, ਚਲਾਕ ਸਮਝਦਾ ਹੈ।

ਅਨੰਦਪੁਰ ਵਿੱਚ ਬੇਟਾ ਬਣਾ ਕੇ ਜਿਸ ਦਿਨ ਗੁਰੂ ਫਿਰ ਹੋਕਾ ਦਿੰਦਾ ਹੈ ਕਿ ਅੱਜ ਮੈਨੂੰ ਸੀਸ ਚਾਹੀਦਾ ਹੈ। ਜਿਹੜਾ ਖ਼ੁਸ਼ ਹੋ ਕੇ ਸਿਰ ਧਰਿ ਤਲੀ 'ਤੇ ਚੱਲ ਪੈਂਦਾ ਹੈ ਬਸ ਉਹ ਗੁਰੂ ਦਾ ਸਦੀਵੀ ਪਿਆਰਾ ਹੋ ਜਾਂਦਾ ਹੈ। ਉਸ ਬੱਚੇ ਨੂੰ ਪਤਾ ਲੱਗ ਗਿਆ :—

*ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੁ ਕਿਛੁ ਹੈ ਸੋ ਤੇਰਾ॥*
*ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥* *(੧੩੭੫)*

ਖ਼ੁਸ਼ੀ ਨਾਲ ਗੁਰੂ ਅੱਗੇ ਸੀਸ ਭੇਟਾ ਕਰਨ ਵਾਲਾ ਦੁਨੀਆਂ ਲਈ ਦਇਆ ਰਾਮ ਸੀ ਪਰ ਅੱਜ ਗੁਰੂ ਲਈ ਉਹ ਪਿਆਰਾ ਦਇਆ ਸਿੰਘ, ਭਾਈ ਧਰਮ ਸਿੰਘ ਬਣ ਜਾਂਦੇ ਹਨ।

ਅਨੰਦਪੁਰ ਦੀ ਧਰਤੀ ਦੱਸਦੀ ਹੈ ਕਿ ਗੁਰੂ ਸੋਚ ਨੂੰ ਸੰਭਾਲਣ ਵਾਲਾ ਗੁਰੂ ਕਾ ਬੇਟਾ ਅਤੇ ਬਾਬਾ ਰਾਮ ਰਾਇ ਵਾਂਗੂੰ ਗੁਰੂ ਸੋਚ ਨਾ ਸੰਭਾਲਣ ਵਾਲਾ ਕੁਝ ਵੀ ਨਹੀਂ। ਰਿਸ਼ਤਾ ਭਾਵੇਂ ਰਾਮ ਰਾਇ ਦਾ ਬੇਟੇ ਵਾਲਾ ਸੀ।

ਸੁਰੱਖਿਆ ਪੱਖੋਂ ਵੀ ਪਹਾੜੀ 'ਤੇ ਵੱਸੇ ਅਨੰਦਪੁਰ ਸਾਹਿਬ ਨੂੰ ਦੁਸ਼ਮਣ ਆਪਣੀ ਅੱਖ ਦਾ ਨਿਸ਼ਾਨਾ ਨਹੀਂ ਬਣਾ ਸਕਦਾ। ਅਨੰਦ ਉਥੇ ਹੀ ਹੈ ਜਿਥੇ ਦੁਸ਼ਮਣ ਮਿੱਤਰ ਬਣ ਜਾਂਦੇ ਹਨ। ਸੈਦ ਖ਼ਾਂ ਵਰਗੇ ਗੁਰੂ ਦੀਦਾਰ ਕਰਕੇ ਕਹਿ ਉਠੇ ਸਨ ਕਿ *"ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ॥"*

*(੧੦੯੬)*

ਅਨੰਦਪੁਰ ਮਾਤ ਭੂਮੀ ਵਿੱਚ ਭਾਈ ਘਨੱਯਾ ਪਾਣੀ ਪਾ ਕੇ ਈਰਖਾ ਵਿੱਚ ਸੜਦੇ ਭੁੱਜਦੇ ਦਿਲਾਂ ਨੂੰ *"ਨਾ ਕੋ ਬੈਰੀ ਨਹੀ ਬਿਗਾਨਾ" (੧੨੯੯)* ਦੀ ਠੰਡਕ ਪਹੁੰਚਾਉਂਦਾ ਨਜ਼ਰ ਆਵੇਗਾ। ਅਨੰਦਪੁਰ ਵਿੱਚ ਜੰਮਿਆ, ਸਦਾ ਅਨੰਦ ਵਿੱਚ ਰਹਿਣ ਵਾਲਾ ਜ਼ਿੰਦਗੀ ਦੇ ਹਰ ਦੁੱਖ-ਸੁੱਖ ਦੇ ਮੋੜ ਉੱਤੇ ਅਨੰਦ ਭਇਆ ਮੇਰੀ ਮਾਏ ਗਾ ਕੇ ਮਿੱਠੇ ਹੋਕੇ ਲਾਉਣ ਵਾਲਾ ਸਦਾ ਕਹਿੰਦਾ ਨਜ਼ਰ ਆਵੇਗਾ :

*ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣਵੰਤਿਆ ਪਾ ਛਾਰੁ॥ (੪੬੬)*

ਇਸ ਲਈ ਇਹ ਬਾਹਰੋਂ ਨਿਆਣੀ ਉਮਰ ਦਾ ਪਰ ਅੰਦਰੋਂ ਬਾਬਾ ਬੁੱਢਾ ਬਣ ਕੇ ਸਦਾ ਅਨੰਦਪੁਰ ਦਾ ਵਾਸੀ ਬਣਿਆ, ਪਿਆਰਾ ਬੇਟਾ ਬਣ ਕੇ ਰਹਿੰਦਾ ਹੈ, ਜਿਸ ਲਈ ਹਰ ਇਕ ਹਰਖ ਸੋਗ ਇਕ ਬਰਾਬਰ ਹੋ ਜਾਂਦਾ ਹੈ।

ਅਨੰਦਪੁਰ ਸਾਹਿਬ ਅਸਲ ਵਿੱਚ ਸੱਚੀ ਪ੍ਰੀਤ ਦੇ ਵਣਜਾਰਿਆਂ ਦੀ ਧਰਤੀ ਹੈ ਜਿੱਥੇ ਧਰਮ ਦਾ ਵਪਾਰ, ਦਿਲਾਂ ਨਾਲ ਜਾਂ ਸਿਰਾਂ ਨਾਲ ਕੀਤਾ ਜਾਂਦਾ ਹੈ। ਇਥੇ ਧਰਮ ਦੇ ਪੁਜਾਰੀ ਆਪ ਤਾਂ ਭਾਵੇਂ *"ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ" (੧੨੮੯)* ਦੇ ਮੁਤਾਬਿਕ ਪਸ਼ੂਆਂ ਦੀ ਬਲੀ ਤਾਂ ਦੇਂਦੇ ਰਹੇ ਹਨ ਪਰ ਜਦੋਂ ਕਿਸੇ ਮਹਾਨ ਪੁਰਸ਼ ਦੀ ਬਲੀ ਲਈ ਲੋੜ ਪਈ ਤਾਂ 33 ਕਰੋੜ ਵਿੱਚੋਂ ਇਕ ਵੀ ਨਹੀਂ ਨਿਤਰਿਆ ਸੀ। ਪੂਜਾ ਕਰਵਾਉਣ ਵਾਲੇ ਤਾਂ ਬਹੁਤ ਸਨ ਪਰ ਕੁਰਬਾਨ ਹੋਣ ਲਈ ਕੋਈ ਤਿਆਰ ਨਹੀਂ ਸੀ ਤਾਂ ਗੁਰੂ ਤੇਗ਼ ਬਹਾਦਰ ਜੀ ਨੇ ਸ਼ਹਾਦਤ ਦਿੱਤੀ ਸੀ ਅਤੇ ਤਿਲਕ ਜੰਞੂ ਦਾ ਰਾਖਾ ਬਣ ਕੇ ਨਿਤਰੇ ਸਨ। ਜਦੋਂ ਗੁਰੂ ਜੀ ਨੇ ਸੀਸ ਮੰਗੇ ਤਾਂ ਪੰਜ ਪਿਆਰਿਆਂ ਨੇ ਬੜੀ ਖ਼ੁਸ਼ੀ ਨਾਲ ਸੀਸ ਭੇਂਟ ਕੀਤੇ ਸਨ। ਗੁਰੂ ਜੀ ਦੀ ਮੰਗ ਪੂਰੀ ਕਰਕੇ ਪਿਆਰ ਹਾਸਿਲ ਕੀਤਾ ਸੀ।

ਇਥੇ ਇਕ ਹੋਰ ਵੀਚਾਰ ਦੀ ਸਾਂਝ ਪਿਆਰਿਓ ਜੀ! ਤੁਹਾਡੇ ਨਾਲ ਕਰਨ ਲਈ ਯੋਗ ਮੋੜ ਬਣ ਗਿਆ ਹੈ। ਉਹ ਵੀਚਾਰ ਹੈ ਕਿ ਹਰ ਗੱਲ ਸਿੱਖੀ ਅੰਦਰ ਆਪਣਾ ਇਕ ਵੱਖਰਾ ਜਿਹਾ ਅੰਦਾਜ਼ ਰੱਖਦੀ ਹੈ। ਇਸੇ ਤਰ੍ਹਾਂ ਖੰਡੇ ਦੀ ਇਕ ਪਾਸੇ ਦੀ ਗੱਲ ਤਾਂ ਬਹੁਤ ਹੋਈ ਹੈ ਪਰ ਖੰਡੇ ਦੀ ਦੂਜੀ ਧਾਰ ਵੀ ਕੁਝ ਕਹਿੰਦੀ

ਹੈ। ਖੰਡੇ ਦਾ ਆਮ ਪ੍ਰਚੱਲਤ ਅਰਥ ਖੰਡ ਖੰਡ ਕਰਨਾ ਭਾਵ ਮੌਤ ਤੋਂ ਲਿਆ ਜਾਂਦਾ ਹੈ ਪਰ ਥੋੜ੍ਹਾ ਜਿਹਾ ਦਿਮਾਗ 'ਤੇ ਜ਼ੋਰ ਪਾ ਕੇ ਸੋਚੀਏ ਤਾਂ ਸਪੱਸ਼ਟ ਹੈ ਕਿ ਖੰਡਾ ਅਸਲ ਵਿੱਚ ਮਿਲਾਪ ਲਈ ਵਰਤੋਂ ਵਿੱਚ ਲਿਆਂਦਾ ਸੀ, ਜਿਵੇਂ ਕਬੀਰ ਸਾਹਿਬ ਆਖਦੇ ਹਨ ਕਿ ਭਲੇ ਲੋਕੋ! ਮੌਤ ਤੋਂ ਡਰੋ ਨਾ। ਮਰਨ ਨਾਲ ਹੀ ਪ੍ਰੀਤਮ ਦੀ ਪ੍ਰਾਪਤੀ ਹੋਣੀ ਹੈ।

*ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥*
*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥* (੧੩੬੫)

ਜੇ ਇਕ ਪਾਸੇ ਮੌਤ ਹੈ ਤਾਂ ਦੂਜੇ ਪਾਸੇ ਮਿਲਾਪ ਵੀ ਹੈ। ਮਿਲਾਪ ਦਾ ਸੁੱਖ ਮੌਤ ਦੇ ਦੁੱਖ ਨੂੰ ਘਟਾ ਦਿੰਦਾ ਹੈ। ਇਸੇ ਤਰ੍ਹਾਂ ਇਕ ਨਵੀਂ ਵਿਆਹੀ ਲੜਕੀ ਦੀ ਮਿਸਾਲ ਵੀ ਵਰਤ ਸਕਦੇ ਹਾਂ। ਜਿਥੇ ਮਾਪਿਆਂ ਦਾ ਵਿਛੋੜਾ ਹੈ, ਉੱਥੇ ਪਤੀ ਦਾ ਮਿਲਾਪ ਵੀ ਹੈ। ਇਸੇ ਤਰ੍ਹਾਂ ਜਿੱਥੇ ਖੰਡਾ ਮੌਤ ਦੇ ਅਰਥਾਂ ਲਈ ਵਰਤਿਆ ਗਿਆ ਪਰ ਇਸ ਦਾ ਦੂਜਾ ਪਾਸਾ ਮਿਲਾਪ ਵੀ ਕਰਵਾਉਂਦਾ ਹੈ। ਜਦੋਂ ਬਾਟੇ ਵਿੱਚ ਪਾਣੀ + ਬਾਣੀ + ਮਿਠਾਸ ਮਿਲਾਉਣੀ ਸੀ ਤਾਂ ਖੰਡਾ ਵਰਤਿਆ। ਖੰਡੇ ਨੇ ਸਭ ਨੂੰ ਅਜਿਹਾ ਮਿਲਾਇਆ ਕਿ ਅੰਮ੍ਰਿਤ ਬਣ ਗਿਆ। ਅੰਮ੍ਰਿਤ ਜੀਵ ਨੂੰ ਮਿਲਿਆ ਤਾਂ ਇਹ ਗੁਰੂ ਦਾ ਪਿਆਰਾ ਬਣ ਗਿਆ। ਗੁਰੂ ਪਿਆਰ ਮਿਲਿਆ ਭਾਵ ਗੁਰ ਪ੍ਰਸਾਦਿ ਮਿਲਿਆ ਤਾਂ ਇਹ ਰੱਬ ਬਣ ਗਿਆ। ਖੰਡਾ ਮਿਲਾਪ ਕਰਵਾਉਂਦਾ ਹੈ।

ਇਕ ਇਤਿਹਾਸਿਕ ਝਾਕੀ, ਜਦੋਂ ਅਬਦਾਲੀ ਦਰਬਾਰ ਸਾਹਿਬ ਅੰਮ੍ਰਿਤਸਰ ਸਾਹਿਬ ਤੋਂ ਤੋੜਨ ਲਈ ਸਰੋਵਰ ਦੀ ਪੂਰਤੀ ਕਰਦਾ ਹੈ ਤੇ ਹਰਿਮੰਦਰ ਸਾਹਿਬ ਨੂੰ ਢਾਹ-ਢੇਰੀ ਕਰਵਾਉਂਦਾ ਹੈ ਤਾਂ ਖੰਡੇ ਦਾ ਧਾਰਨੀ ਗੁਰੂ ਨੂੰ ਮਿਲਣ ਦੀ ਕਸਮ ਪਾ ਕੇ ਤੇ ਸੂਰਮਿਆਂ ਨੂੰ ਨਾਲ ਲੈ ਕੇ ਜੱਥੇਦਾਰ ਬਾਬਾ ਦੀਪ ਸਿੰਘ ਬਣ ਕੇ ਤੁਰਦਾ ਹੈ, ਤਾਂ ਪਿਆਰਿਓ! ਅੱਜ ਵੀ ਪਰਕਰਮਾ ਵਿੱਚ ਬਣੀ ਥਾਂ ਦੱਸਦੀ ਹੈ ਕਿ ਜਿੱਥੇ ਬਾਬਾ ਦੀਪ ਸਿੰਘ ਜੀ ਸਾਹ ਤਿਆਗਦੇ ਹਨ, ਉਥੇ ਖੰਡਾ ਮਿਲਾਪ ਵੀ ਕਰਵਾਉਂਦਾ ਹੈ। (ਬਾਟੇ ਦੀ ਵੀਚਾਰ ਨਾਲ ਇਹ ਵੀਚਾਰ ਵੀ ਸਮਝਣੀ ਜ਼ਰੂਰੀ ਸੀ। ਇਸ ਦੀ ਖਿਮਾ ਮੰਗਦਾ ਹਾਂ ਕਿ ਲੜੀ ਤੋਂ ਬਾਹਰ ਜਾਣਾ ਪਿਆ)।

ਮਿਲਾਪ ਅਨੰਦ ਦਿੰਦਾ ਹੈ। ਅਨੰਦਪੁਰ ਦੀ ਧਰਤੀ ਸਦਾ ਗੁਰੂ ਨਾਲ ਮਿਲੇ ਰਹਿਣ ਦਾ ਸੁਨੇਹਾ ਦਿੰਦੀ ਹੈ। ਇਥੇ ਦਾਸ ਬਦਲ ਕੇ ਸ਼ੇਰ ਵਾਂਗ ਅਣਖੀ ਜੋਧੇ ਸਿੰਘ ਦਾ ਜੀਵਨ ਦਿੱਤਾ ਜਾਂਦਾ ਹੈ। ਕੁਝ ਕਲਮਾਂ ਨੇ ਕੇਵਲ ਇਸਤ੍ਰੀ ਦੇ

ਮੁੱਖ ਨੂੰ ਹੀ ਸਲਾਹਿਆ ਸੀ ਪਰ ਗੁਰੂ ਜੀ ਦੀ ਪਵਿੱਤਰ ਰਸਨਾ ਨੇ ਇਸਤ੍ਰੀ ਦੀ ਕੁੱਖ ਨੂੰ ਸਲਾਹਿਆ ਅਤੇ ਆਖਿਆ ਕਿ *"ਸੋ ਕਿਉ ਮੰਦਾ ਆਖੀਐ ਜਿਤ ਜੰਮੈ ਰਾਜਾਨ॥" (੪੭੩)* ਸਮਾਜ ਨੂੰ ਸਮਝਾਇਆ ਕਿ ਜਨਨੀ ਨੂੰ ਮੰਦਾ ਨਾ ਆਖ, ਫਿਰ ਸਮਾਜ ਦਾ ਸਵਾਲ ਸੀ ਕਿ ਕੀ ਕਹਾਂ? ਉਸ ਸਵਾਲ ਦਾ ਜਵਾਬ ਵੀ ਅਨੰਦਪੁਰ ਦੀ ਧਰਤੀ ਨੇ ਦਿੱਤਾ ਹੈ ਕਿ ਉਸ ਨੂੰ ਕੌਰ ਕਹਿ ਕੇ ਸਨਮਾਨ ਦੇਣਾ ਪਵੇਗਾ।

ਇਕ ਬਹੁਤ ਹੀ ਵੱਡੇ ਸਿਧਾਂਤ ਦੀ ਵਿਆਖਿਆ ਅਨੰਦਪੁਰ ਸਾਹਿਬ ਦੀ ਧਰਤੀ ਨੇ ਕੀਤੀ, ਜਿਹੜੀ ਅੱਜ ਤੱਕ ਕੋਈ ਧਰਮ ਨਹੀਂ ਕਰ ਸਕਿਆ ਸੀ। ਉਹ ਸਿਧਾਂਤ ਹੈ ਕਿ ਹਰ ਧਰਮ ਕੁੱਝ ਸਮੇਂ ਬਾਅਦ ਆਪਣੇ ਵਿੱਚ ਆਈਆਂ ਤਰੁੱਟੀਆਂ ਦੂਰ ਕਰਨ ਦੀ ਬਜਾਇ, ਫਿਰ ਦੁਬਾਰਾ ਕਿਸੇ ਗ਼ੈਬੀ ਸ਼ਕਤੀ ਜਾਂ ਕਿਸੇ ਪੀਰ ਪੈਗ਼ੰਬਰ ਦੀ ਉਡੀਕ ਕਰਨ ਲੱਗ ਪੈਂਦਾ ਹੈ, ਪਰ ਸਿੱਖ ਧਰਮ ਦਾ ਸਿਧਾਂਤ ਹੈ, ਪਹਿਲਾਂ ਅੰਮ੍ਰਿਤ ਲਈ ਦੋਵੇਂ ਹੱਥ ਜੁੜ ਕੇ ਮੰਗ ਕਰਦੇ ਹਨ ਫਿਰ ਉਹੋ ਹੱਥ ਅੰਮ੍ਰਿਤ ਤਿਆਰ ਕਰਕੇ ਅੰਮ੍ਰਿਤ ਬਖ਼ਸ਼ਣ ਦੀ ਵੀ ਤਾਕਤ ਰੱਖਦੇ ਹਨ। ਇਥੇ, ਗੁਰਬਾਣੀ ਦਾ ਸਿਧਾਂਤ ਨਿਤ ਨਵਾਂ ਹੈ, ਕਿਸੇ ਪੈਗ਼ੰਬਰੀ ਰੂਹ ਦੀ ਉਡੀਕ ਨਹੀਂ। ਆਪ ਹੀ ਅਨੋਖੀ ਤਾਕਤ ਪੈਦਾ ਕਰਕੇ ਜ਼ਾਲਿਮ, ਜ਼ੁਲਮ ਤੇ ਪਾਪ ਦਾ ਟਾਕਰਾ ਕਰਨਾ ਹੈ। ਗੁਰੂ ਜੀ ਦੀ ਚਰਨ-ਛੋਹ ਪ੍ਰਾਪਤ ਕਰਕੇ ਅਸਲ ਵਿੱਚ ਹਰ ਅਸਥਾਨ ਕੋਈ ਸਿਧਾਂਤ ਪ੍ਰਗਟ ਕਰਦਾ ਹੈ।

5. **ਸਿੱਖਿਆ ਕੇਂਦਰ**—ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਕਿ ਸਿੱਖਿਆ ਨਾਲ ਮਨੁੱਖ ਆਮ ਸਾਰੇ ਸੰਸਾਰ ਤੋਂ ਵੱਖਰਾ ਹੋ ਸਕਦਾ ਹੈ। ਸਿੱਖਿਆ ਨਾਲ ਤੀਜਾ ਨੇਤਰ ਪ੍ਰਕਾਸ਼ ਕਰ ਸਕਦਾ ਹੈ। ਆਮ ਦੁਨਿਆਵੀ ਗਿਆਨ ਅਤੇ ਧਾਰਮਿਕ ਗਿਆਨ ਵਿੱਚ ਬਹੁਤ ਅੰਤਰ ਹੈ। ਆਮ ਗਿਆਨ ਜ਼ਿੰਦਗੀ ਦਾ ਹਾਣੀ ਨਹੀਂ ਹੁੰਦਾ। ਸਕੂਲਾਂ ਕਾਲਜਾਂ ਵਿੱਚ ਜੋ ਕੁੱਝ ਪੜ੍ਹਾਇਆ ਜਾਂਦਾ ਹੈ ਉਹ ਜ਼ਿੰਦਗੀ ਨਾਲ ਇਕਸੁਰ ਹੋ ਕੇ ਨਹੀਂ ਤੁਰਦਾ ਭਾਵ ਆਮ ਜ਼ਿੰਦਗੀ ਵਿੱਚ ਬਹੁਤਾ ਕੰਮ ਨਹੀਂ ਆਉਂਦਾ। ਧਾਰਮਿਕ ਗਿਆਨ ਇਸ ਤੋਂ ਬਿਲਕੁਲ ਵੱਖਰਾ ਹੈ। ਇਹ ਤਾਂ ਜ਼ਿੰਦਗੀ ਦੀ ਹਰ ਪਲ ਅਗਵਾਈ ਕਰਦਾ ਹੈ। ਸੰਸਾਰੀ ਗਿਆਨ ਜੀਉਣਾ ਸਿਖਾਉਂਦਾ ਹੈ। ਧਾਰਮਿਕ ਗਿਆਨ ਮਰਨਾ ਸਿਖਾਉਂਦਾ ਹੈ।

*ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ॥* *(੫੫੫)*

ਸੰਸਾਰੀ ਗਿਆਨ ਕੁੱਝ ਪ੍ਰਾਪਤ ਕਰਨਾ ਸਿਖਾਉਂਦਾ ਹੈ। ਧਾਰਮਿਕ ਗਿਆਨ ਆਪਾ ਮਿਟਾਉਣਾ ਸਿਖਾਉਂਦਾ ਹੈ।

ਖਾਲਸੇ ਲਈ ਸਤਿਗੁਰੂ ਜੀ ਨੇ ਸਿੱਖਿਆ ਕੇਂਦਰ ਵੀ ਵੱਖਰੀ ਤਰ੍ਹਾਂ ਦਾ ਖੋਲ੍ਹਿਆ ਹੈ। ਮਨੁੱਖ ਦੇ ਕੋਲ ਅਸਲ ਵਿੱਚ ਸਰੀਰ ਅਤੇ ਆਤਮਾ ਦੀ ਦਾਤਿ ਹੈ। ਸਤਿਗੁਰੂ ਜੀ ਨੇ ਆਤਮਾ ਦੇ ਗਿਆਨ ਵਾਸਤੇ ਹਰਿਮੰਦਰ ਸਾਹਿਬ ਅਤੇ ਸਰੀਰਕ ਗਿਆਨ ਲਈ ਸ੍ਰੀ ਅਕਾਲ ਤਖ਼ਤ ਬਣਾਇਆ ਹੈ।

ਆਤਮਾ ਸਾਰਿਆਂ ਦੀ ਇਕ ਹੈ, ਇਸ ਲਈ ਉਪਦੇਸ਼ ਵੀ ਇਕ ਹੀ ਹੈ ਆਤਮਾ ਬਦਲਦੀ ਨਹੀਂ; ਇਸ ਲਈ ਆਤਮਿਕ ਉਪਦੇਸ਼ ਵੀ ਬਦਲਦਾ ਨਹੀਂ। ਸਰੀਰ ਹਰ ਪਲ ਬਦਲਦਾ ਹੈ ਇਸ ਲਈ ਇਸ ਦੀਆਂ ਤਬਦੀਲੀਆਂ ਇਸ ਦੀਆਂ ਲੋੜਾਂ ਨੂੰ ਵੀ ਬਦਲਦੀਆਂ ਰਹਿੰਦੀਆਂ ਹਨ। ਅਕਾਲ ਤਖ਼ਤ ਸਾਹਿਬ 'ਤੇ ਖਾਲਸਾ ਪੰਥ ਕਦੇ ਵੀ ਇਕੱਤਰ ਹੋ ਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤਾਂ ਦੀ ਰੋਸ਼ਨੀ ਵਿੱਚ ਫ਼ੈਸਲੇ ਲੈ ਤੇ ਵਕਤੀ ਤਬਦੀਲੀਆਂ ਅਨੁਸਾਰ ਵੀਚਾਰ ਕਰ ਸਕਦਾ ਹੈ।

ਅਧਿਆਤਮਿਕ ਪੱਖ ਦੀ ਕੋਈ ਵੀ ਜਾਣਕਾਰੀ ਪ੍ਰਾਪਤ ਕਰਨੀ ਹੋਵੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਸਭਨਾਂ ਗੱਲਾਂ ਸਮਰਥ ਸੁਆਮੀ ਹੈ ਸੋ ਹਰ ਗੱਲ ਦਾ ਜਵਾਬ ਅੰਮ੍ਰਿਤ ਬਾਣੀ ਵਿੱਚੋਂ ਪ੍ਰਾਪਤ ਹੋ ਜਾਂਦਾ ਹੈ। ਸਿੱਖੀ ਦੀ ਹਰ ਰਹੁ-ਰੀਤ ਦੀ ਵੀਚਾਰ ਅਕਾਲ ਤਖ਼ਤ ਦੀ ਮਰਿਆਦਾ ਪ੍ਰਗਟ ਕਰਦੀ ਹੈ। ਸੋ ਖਾਲਸੇ ਦਾ ਸਿੱਖਿਆ ਕੇਂਦਰ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਹਨ।

ਸਿੱਖਿਆ ਨਾਲ ਸੰਬੰਧਿਤ ਇਕ ਗੱਲ ਹੋਰ ਸਮਝਣੀ ਬਹੁਤ ਜ਼ਰੂਰੀ ਹੈ ਕਿ ਹਰ ਕਲਾਸ, ਹਰ ਕੋਰਸ, ਹਰ ਸਕੂਲ ਜਾਂ ਸਿੱਖਿਆ ਕੇਂਦਰ ਦਾ ਇਕ ਨਿਸ਼ਚਿਤ ਸਿਲੇਬਸ ਹੁੰਦਾ ਹੈ। ਜੇਕਰ ਕੋਈ ਵਿਦਿਆਰਥੀ ਸਿਲੇਬਸ ਦੀ ਕਿਤਾਬ ਨਾ ਪੜ੍ਹ ਕੇ, ਦੁਨਿਆਵੀ ਕਿਤਾਬਾਂ ਜਾਂ ਨਾਵਲ ਪੜ੍ਹਦਾ ਰਹੇ ਤਾਂ ਜਦੋਂ ਪ੍ਰੀਖਿਆ ਹੋਵੇਗੀ ਉਥੇ ਤਾਂ ਸਿਲੇਬਸ ਵਿੱਚੋਂ ਹੀ ਸਵਾਲ ਆਵੇਗਾ ਅਤੇ ਸਿਲੇਬਸ ਵਿੱਚੋਂ ਹੀ ਦਿੱਤਾ ਜਵਾਬ ਪ੍ਰਵਾਨਿਆ ਜਾਵੇਗਾ। ਬਾਕੀ ਸਭ ਕੁਝ *ਅਵਰ ਨਿਰਾਫਲ ਕਾਮਾ* ਕਹਿ ਕੇ ਨਿਕਾਰ ਦਿੱਤਾ ਜਾਵੇਗਾ। ਗਿਆਨ ਹੀ ਬੰਦੇ ਨੂੰ ਸ਼ੈਤਾਨ ਬਣਾਉਂਦਾ ਹੈ, ਗਿਆਨ ਹੀ ਇਨਸਾਨ ਬਣਾਉਂਦਾ ਅਤੇ ਗਿਆਨ ਹੀ ਭਗਵਾਨ ਬਣਾਉਂਦਾ ਹੈ। ਇਸ ਲਈ ਜ਼ਰੂਰੀ ਸੀ ਕਿ ਮਨੁੱਖਤਾ ਕੋਲ ਇਕ ਕੇਂਦਰ ਹੋਵੇ ਜਿਥੋਂ ਸਿੱਖਿਆ ਲੈ ਕੇ ਇਨਸਾਨ ਭਗਵਾਨ ਬਣ ਸਕੇ।

**6. ਸੇਵਾ ਦਾ ਖੇਤਰ**—ਨਿਰੰਕਾਰ ਕੁਦਰਤਿ ਦਾ ਅਕਾਰ ਬਣਾ ਕੇ ਇਸ ਨੂੰ ਆਪਣੇ ਨਿਵਾਸ ਦੀ ਕੋਠੜੀ ਬਣਾ ਕੇ ਵਿੱਚ ਆਪ ਵੱਸ ਗਿਆ।

*ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥* (੪੬੩)

ਇਸ ਲਈ ਸਮੁੱਚੀ ਕਾਇਨਾਤ ਕਾਦਰ ਦਾ ਹੀ ਸਰਗੁਣ ਰੂਪ ਹੈ। ਖਾਲਸਾ ਅਕਾਲ ਦੀ ਫ਼ੌਜ ਅਤੇ ਅਕਾਲ ਪੁਰਖ ਦੀ ਮੌਜ ਹੋਣ ਕਰਕੇ ਸਮੁੱਚੀ ਕਾਇਨਾਤ ਦੀ ਸੇਵਾ ਹੀ ਇਸ ਦਾ ਸੇਵਾ ਖੇਤਰ ਬਣ ਜਾਂਦਾ ਹੈ। ਸਮੇਂ-ਸਮੇਂ ਬਨਸਪਤੀ ਨੂੰ ਸੰਭਾਲਣਾ, ਪਸ਼ੂ-ਪੰਛੀਆਂ ਦੀਆਂ ਨਸਲਾਂ ਨੂੰ ਸੰਭਾਲਣਾ, ਮਨੁੱਖਤਾ ਦੀ ਸੱਚੇ ਸੇਵਾਦਾਰ ਵਾਂਗ ਸੇਵਾ ਕਰਨੀ ਇਸ ਦਾ ਪ੍ਰਮੁੱਖ ਕਾਰਜ ਹੀ ਨਹੀਂ ਬਲਕਿ ਫ਼ਰਜ਼ ਬਣ ਜਾਂਦਾ ਹੈ।

ਖਾਲਸੇ ਨੂੰ ਗੁਰੂ ਜੀ ਨੇ ਤਨ ਦੀ ਸੇਵਾ ਵਿੱਚ, ਮਨ ਦੀ ਸੇਵਾ ਵਿੱਚ ਅਤੇ ਮਨੁੱਖਤਾ ਲਈ ਧਨ ਦੀ ਸੇਵਾ ਵਿੱਚ ਪਹਿਲਾਂ ਹੀ ਮਾਹਿਰ ਕਰ ਦਿੱਤਾ ਸੀ। ਇਕ ਬੇਨਤੀ ਹਾਕਮਾਂ ਅਤੇ ਸਿੱਖੀ ਦੇ ਦੋਖੀਆਂ ਪ੍ਰਤੀ ਕਰਨੀ ਚਾਹੁੰਦਾ ਹਾਂ ਕਿ ਪਿਆਰਿਓ! ਖਾਲਸਾ ਹਤਿਆਰਾ ਨਹੀਂ, ਖਾਲਸਾ ਵੈਰੀ ਵਿਰੋਧੀ ਨਹੀਂ, ਖਾਲਸਾ ਜ਼ਰ ਜ਼ੋਰੂ ਜ਼ਮੀਨ ਦੀ ਲੜਾਈ ਨਹੀਂ ਲੜਦਾ ਬਲਕਿ ਦੀਨ ਕੇ ਹੇਤ ਲੜਦਾ ਹੈ। ਇਹ ਤਾਂ ਸਗੋਂ ਸਰਬੱਤ ਦਾ ਭਲਾ ਮੰਗਣ ਵਾਲਾ ਹੈ। ਅਕਾਲ ਫ਼ੌਜੀ ਮਨੁੱਖਤਾ ਦਾ ਸੱਚਾ ਸੇਵਾਦਾਰ ਹੈ।

# *ਜਨਮ ਦਿਨ*

ਜਨਮ ਦਿਨ ਸ਼ਬਦ ਹੀ ਆਪਣੇ-ਆਪ ਵਿੱਚ ਇਕ ਰਹੱਸ ਛੁਪਾਈ ਬੈਠਾ ਹੈ, ਕਿਉਂਕਿ ਬਹੁਤ ਲੋਕ ਅਜਿਹੇ ਵੀ ਹਨ ਜਿਨ੍ਹਾਂ ਦਾ ਜਨਮ ਰਾਤ ਨੂੰ ਹੋਇਆ ਹੋਵੇਗਾ। ਪਰ ਆਪਾਂ ਸਭ ਲਈ ਜਨਮ ਦਿਨ ਸ਼ਬਦ ਹੀ ਵਰਤਦੇ ਹਾਂ। ਕਦੇ ਕਿਸੇ ਲਈ ਜਨਮ ਰਾਤ ਸ਼ਬਦ ਨਹੀਂ ਵਰਤਿਆ। ਜਨਮ ਦਿਨ ਸ਼ਬਦ ਦਾ ਅਰਥ ਹੈ ਕਿ ਇਹ ਜਨਮ ਕ੍ਰਿਆਸ਼ੀਲ ਹੈ। ਦਿਨ ਅਸਲ ਵਿੱਚ ਕਿਸੇ ਕ੍ਰਿਆ ਵੱਲ ਇਸ਼ਾਰਾ ਕਰਦਾ ਹੈ। ਰਾਤ ਹਮੇਸ਼ਾ ਅਰਾਮ, ਪਹਿਲੇ ਪਲ ਜਾਂ ਜ਼ਿੰਦਗੀ ਦੇ ਰਸਾਂ ਕਸਾਂ ਦੀ ਸੂਚਕ ਹੈ ਪਰ ਦਿਨ ਕਿਸੇ ਕਾਰਜ ਪ੍ਰਤੀ ਸੁਨੇਹਾ ਹੈ। ਆਮ ਵੀ ਜਦੋਂ ਕਦੇ ਕੋਈ ਜ਼ਿੰਦਗੀ ਦੀ ਔਕੜ ਹੰਢਾ ਰਿਹਾ ਹੋਵੇ ਤਾਂ ਅਸੀਂ ਆਖਦੇ ਹਾਂ ਕਿ ਬਹੁਤ ਮਾੜੇ ਦਿਨ ਚੱਲ ਰਹੇ ਹਨ। ਜਦੋਂ ਖ਼ੁਸ਼ੀਆਂ ਹੋਵਣ ਫਿਰ ਚੰਗੇ ਦਿਨਾਂ ਨਾਲ ਯਾਦ ਕਰਦੇ ਹਾਂ ਜਦਕਿ ਹਰ ਦਿਨ ਨਾਲ ਇਕ ਰਾਤ ਵੀ ਹੁੰਦੀ ਹੈ, ਪਰ ਕਦੇ ਜ਼ਿਕਰ ਰਾਤਾਂ ਦਾ ਨਹੀਂ ਕਰਦੇ। ਇਸੇ ਤਰ੍ਹਾਂ ਜਨਮ ਤਾਂ ਰਾਤਾਂ ਨੂੰ ਵੀ ਹੁੰਦੇ ਹਨ ਪਰ ਮਨਾਇਆ ਜਨਮ ਦਿਨ ਹੀ ਜਾਂਦਾ ਹੈ। ਜਨਮ ਦਿਨ ਮਨਾਉਣ ਦਾ ਅਰਥ ਹੈ ਕਿ ਜ਼ਿੰਦਗੀ ਦੀ ਜ਼ਿੰਮੇਵਾਰੀ ਦਾ ਅਹਿਸਾਸ ਕਰਨਾ।

*ਇਹੀ ਤੇਰਾ ਅਉਸਰੁ ਇਹ ਤੇਰੀ ਬਾਰ॥*
*ਘਟਿ ਭੀਤਰਿ ਤੂ ਦੇਖੁ ਬਿਚਾਰਿ॥* *(੧੧੫੯)*

ਜ਼ਿੰਦਗੀ ਅਸਲ ਵਿੱਚ ਘੱਲੇ ਆਣ ਤੋਂ ਲੈ ਕੇ ਸੱਦੇ ਜਾਣ ਤੱਕ ਦੀ ਯਾਤਰਾ ਦਾ ਨਾਮ ਹੈ। ਜਿਸ ਨੂੰ ਇਹ ਅਹਿਸਾਸ ਹੋ ਜਾਵੇ ਕਿ ਮਨੁੱਖਾ ਜਨਮ ਦੁਰਲਭ ਹੈ ਅਤੇ ਇਸ ਯਾਤਰਾ ਨੂੰ ਸਫ਼ਲ ਕਰਨਾ ਹੈ ਜਿਸ ਨਾਲ *"ਬਹੁਰ ਨ ਹੋਇਗੋ ਫੇਰਾ"* ਦੀ ਪਦਵੀ ਨੂੰ ਪ੍ਰਾਪਤ ਕਰਨਾ ਹੈ। ਇਸ ਲਈ ਚਾਰ ਚੀਜ਼ਾਂ 'ਤੇ ਵੀਚਾਰ ਬਹੁਤ ਜ਼ਰੂਰੀ ਹੈ।

ਪਹਿਲੀ, ਯਾਤਰਾ ਵਿੱਚ ਕੋਈ ਸੱਚਾ ਸਾਥੀ ਹੋਵੇ। ਦੂਜੀ, ਜ਼ਿੰਦਗੀ ਨੂੰ ਮੰਜ਼ਿਲ ਮਿਲ ਜਾਵੇ। ਤੀਜੀ, ਜੀਵਨ ਬਸਰ ਕਰਦਿਆਂ ਸੁੱਖਾਂ ਵਿੱਚ ਹਰ ਪਲ ਬਤੀਤ ਹੋਵੇ। ਚੌਥੀ, ਯਾਤਰਾ ਵਿੱਚ ਕੰਮ ਆਉਣ ਵਾਲੀ ਵਸਤੂ ਜਾਂ ਸਾਂਈਂ ਦੀ ਦਰਗਾਹ ਵਿੱਚ ਭੇਟ ਕਰਨ ਲਈ ਸੱਚ ਵੱਖਰ।

ਸਭ ਤੋਂ ਪਹਿਲੀ ਵੀਚਾਰ ਕਿ ਕੋਈ ਸੱਚਾ ਸਾਥੀ ਹੋਵੇ। ਇਹ ਕੇਵਲ ਤੇ ਕੇਵਲ ਗੁਰੂ ਹੀ ਇਕ ਅਜਿਹਾ ਸੱਚਾ ਸਾਥੀ ਹੈ। ਜਨਮ ਦਿਨ ਗੁਰੂ ਦੀ ਗੋਦ ਵਿੱਚ ਮਨਾਉਣ ਆਉਂਦੇ ਹਾਂ ਇਸ ਦਾ ਭਾਵ ਹੈ ਕਿ ਸਤਿਗੁਰੂ ਜੀ! ਮੇਰੀ ਜੀਵਨ ਯਾਤਰਾ ਵਿੱਚ ਆਪ ਹੀ ਸਹਾਈ ਹੋ ਕੇ ਮੈਨੂੰ ਜ਼ਿੰਦਗੀ ਦੀ ਹਰ ਮੁਸ਼ਕਲ ਵੇਲੇ ਬਚਾਈ ਰੱਖਣਾ ਜੀ। ਮੈਂ ਅਣਜਾਣ ਜਗਤ-ਮੇਲਾ ਇਸ ਲਈ ਦੇਖਣ ਆਇਆ ਹਾਂ ਕਿ ਇਸ ਜਗਤ-ਮੇਲੇ ਵਿੱਚੋਂ ਮੈਂ ਪ੍ਰਮਾਤਮਾ ਨੂੰ ਲੱਭ ਸਕਾਂ ਪਰ ਜੀਵ ਜਗਤ-ਮੇਲਾ ਤਾਂ ਦੇਖਦਾ ਹੈ ਲੇਕਿਨ ਆਪਣੇ ਮਾਲਿਕ ਨੂੰ ਨਹੀਂ ਲੱਭਦਾ। ਜਿਸ ਦੇ ਨਾਲ ਸਤਿਗੁਰੂ ਜੀ ਸਹਾਈ ਹੁੰਦੇ ਹਨ ਉਹ ਵੀ ਜਗਤ ਦਾ ਮੇਲਾ ਵੇਖਦਾ ਹੈ ਪਰ ਉਹ ਇਸ ਜਗਤ ਮੇਲੇ ਵਿੱਚੋਂ ਪ੍ਰਮੇਸ਼ਰ ਨੂੰ ਲੱਭ ਲੈਂਦਾ ਹੈ। ਮੇਲੇ ਵਿਚਲੀ ਹਰ ਦੁਕਾਨ ਬਹੁਤ ਖਿੱਚ ਵਾਲੀ ਹੈ ਜਿਸ ਨਾਲ ਜੀਵ ਇਨ੍ਹਾਂ ਮਾਇਆ ਦੀਆਂ ਦੁਕਾਨਾਂ 'ਤੇ ਜ਼ਿੰਦਗੀ ਦੀ ਪੂੰਜੀ ਖ਼ਰਚ ਲੈਂਦਾ ਹੈ। ਸਤਿਗੁਰੂ ਜੀ ਨਾਲ ਹੋਵਣ ਤਾਂ ਇਨ੍ਹਾਂ ਮਾਇਆ ਦੀਆਂ ਦੁਕਾਨਾਂ 'ਤੇ ਜੀਵ ਨੂੰ ਰੁਕਣ ਨਹੀਂ ਦਿੰਦੇ ਸਗੋਂ ਰੱਬੀ ਰਾਹ 'ਤੇ ਤੋਰੀ ਰੱਖਦੇ ਹਨ। ਸੱਚਾ ਸਾਥੀ ਹੀ ਹੁੰਦਾ ਹੈ ਜਿਹੜਾ ਔਖੇ ਵੇਲੇ ਜਾਂ ਭਟਕਣਾ ਵੇਲੇ ਸਾਥ ਦੇਵੇ।

*ਸਤਿਗੁਰੁ ਪਿਆਰਾ ਮੇਰੇ ਨਾਲਿ ਹੈ ਜਿਥੇ ਕਿਥੇ ਮੈਨੂੰ ਲਏ ਛਡਾਈ॥*

ਸੋ ਪਹਿਲੀ ਵੀਚਾਰ ਕਰਨੀ ਕਿ ਮੇਰੀ ਜ਼ਿੰਦਗੀ ਦੀ ਯਾਤਰਾ ਵਿੱਚ ਗੁਰੂ ਸੱਚਾ ਸਾਥੀ ਬਣ ਜਾਵੇ।

ਦੂਜੀ ਵੀਚਾਰ ਹੈ ਕਿ ਜ਼ਿੰਦਗੀ ਨੂੰ ਮੰਜ਼ਿਲ ਪ੍ਰਾਪਤ ਹੋ ਜਾਵੇ। ਮੰਜ਼ਿਲ ਵੀ ਉਨ੍ਹਾਂ ਸੁਭਾਗਿਆਂ ਨੂੰ ਮਿਲਦੀ ਹੈ ਜਿਹੜੇ ਗੁਰੂ-ਰਹਿਮਤਾਂ ਦੇ ਭਾਗੀ ਬਣ ਜਾਂਦੇ ਹਨ। ਬਹੁਤ ਜ਼ਿੰਦਗੀਆਂ ਤੁਰਦੀਆਂ ਹਨ ਪਰ ਮੰਜ਼ਿਲ 'ਤੇ ਕੋਈ ਵਿਰਲੀ ਪਹੁੰਚਦੀ ਹੈ।

*ਕਹੁ ਨਾਨਕ ਹਰਿ ਆਪਿ ਮਿਲਾਏ, ਮਿਲਿ ਸਤਿਗੁਰ ਪੁਰਖ ਸੁਖੁ ਹੋਈ॥*
*ਗੁਰ ਜੇਵਡੋ ਗੁਰ ਜੇਵਡੋ ਦਾਤਾ ਮੈ ਅਵਰੁ ਨ ਕੋਈ॥* (੫੭੨)

ਤੀਸਰੀ ਵੀਚਾਰ ਹੈ ਜ਼ਿੰਦਗੀ ਦੇ ਸੁੱਖਾਂ ਦੀ ਪ੍ਰਾਪਤੀ ਨਾਲ ਜੀਵਨ ਸੁਖਮਈ ਬਸਰ ਕਰਨਾ। ਦੁੱਖਾਂ ਦੇ ਦੋ ਕਾਰਨ ਹਨ। ਪਹਿਲਾ ਕਾਰਨ ਹੈ ਭਟਕਣਾ ਦਾ। ਜਦੋਂ ਕਦੇ ਤ੍ਰਿਪਤੀ ਮਿਲ ਜਾਵੇ ਤਾਂ ਭਟਕਣਾ ਮੁੱਕ ਜਾਂਦੀ ਹੈ। ਦੁਨੀਆਂ ਅੰਦਰ ਜਿਹੜਾ ਵੀ ਜੀਵ ਕਿਸੇ ਵੀ ਕਾਰਨ ਕਰਕੇ ਭਟਕਦਾ ਹੈ ਤਾਂ ਸਪੱਸ਼ਟ ਹੈ ਕਿ ਇਹ ਕਿਸੇ ਨਾ ਕਿਸੇ ਗੱਲੋਂ ਅਤ੍ਰਿਪਤ ਹੈ। ਤ੍ਰਿਪਤੀ ਹਮੇਸ਼ਾ

ਸੰਤੋਖ ਨਾਲ ਮਿਲਦੀ ਹੈ। ਸੰਤੋਖ ਗੁਰੂ ਜੀ ਦੇ ਪਾਵਨ ਬਚਨਾਂ ਵਿੱਚੋਂ ਪ੍ਰਾਪਤ ਹੋਣਾ ਹੈ। ਇਸ ਲਈ ਵੀ ਗੁਰੂ ਜੀ! ਅੱਜ ਆਪ ਜੀ ਦੇ ਚਰਨਾਂ ਵਿੱਚ ਆਇਆ ਹਾਂ, ਕ੍ਰਿਪਾ ਕਰਕੇ ਮੇਰੀ ਜ਼ਿੰਦਗੀ ਦੀ ਭਟਕਣਾ ਖ਼ਤਮ ਕਰਕੇ ਆਪਣੇ ਅੰਮ੍ਰਿਤ ਰੂਪੀ ਬਚਨਾਂ ਨਾਲ ਤ੍ਰਿਪਤੀ ਬਖ਼ਸ਼ੋ ਜੀ।

*ਤਿਸਨਾ ਬੁਝੈ ਹਰਿ ਕੈ ਨਾਮਿ॥*
*ਮਹਾ ਸੰਤੋਖੁ ਹੋਵੈ ਗੁਰ ਬਚਨੀ ਪ੍ਰਭ ਸਿਉ ਲਾਗੈ ਪੂਰਨ ਧਿਆਨੁ॥*

*(੬੮੨)*

ਭਗਤ ਨਾਮਦੇਵ ਜੀ ਭੁਲੜੀ ਲੋਕਾਈ ਨੂੰ ਪ੍ਰਭੂ-ਮਾਰਗ ਦਰਸਾਉਂਦਿਆਂ ਬਚਨ ਕਰਦੇ ਹਨ ਕਿ ਮੇਰੇ ਸਤਿਗੁਰੂ ਜੀ ਨੇ ਮੇਰਾ ਜਨਮ ਸਫਲ ਕਰ ਦਿੱਤਾ। ਮੇਰੇ ਅੰਦਰੋਂ ਦੁੱਖ ਰੋਗ ਕਾ ਡੇਰਾ ਭੰਨ ਕੇ ਸੁਖ ਅੰਤਿਰ ਲੀਨਾ ਦੀ ਅਵਸਥਾ ਪੈਦਾ ਕਰ ਦਿੱਤੀ। ਜਦੋਂ ਮੈਂ ਗੁਰੂ ਜੀ ਕੋਲ ਗਿਆ ਤਾਂ ਮੇਰੇ ਸਤਿਗੁਰੂ ਜੀ ਨੇ ਗਿਆਨ ਦਾ ਸੁਰਮਾ ਪਾ ਕੇ ਮੈਨੂੰ ਅਜਿਹਾ ਚਾਨਣ ਬਖ਼ਸ਼ਿਆ ਜਿਸ ਨਾਲ ਮੈਨੂੰ ਸੋਝੀ ਹੋ ਗਈ ਕਿ ਰੱਬੀ ਬੰਦਗੀ ਤੋਂ ਬਿਨਾ ਜੀਵਨ ਬੇਕਾਰ ਹੈ। ਇਹ ਵੀਚਾਰ ਮੈਂ ਕੇਵਲ ਸੁਣਨ ਤੱਕ ਹੀ ਸੀਮਿਤ ਨਹੀਂ ਰੱਖੀ ਸਗੋਂ ਆਪਣੇ ਜੀਵਨ ਕਰਮ ਵਿੱਚ ਅਪਣਾ ਕੇ ਬੰਦਗੀ ਦਾ ਰਸਤਾ ਚੁਣ ਕੇ ਮੈਂ ਸਿਮਰਨ ਕਰਨ ਲੱਗ ਪਿਆ ਜਿਸ ਨਾਲ ਮੈਂ ਪ੍ਰਮੇਸ਼ਰ ਨੂੰ ਕੇਵਲ ਜਾਣਿਆ ਹੀ ਨਹੀਂ ਬਲਕਿ ਮੇਰੀ ਆਤਮਾ ਪ੍ਰਮਾਤਮਾ ਵਿੱਚ ਅਭੇਦ ਹੋ ਗਈ। ਸਾਰੀ ਜਨਮ ਮਰਨ ਦੀ ਭਟਕਣਾ ਖ਼ਤਮ ਹੋ ਗਈ।

*ਸਫਲ ਜਨਮੁ ਮੋ ਕਉ ਗੁਰ ਕੀਨਾ॥*
*ਦੁਖ ਬਿਸਾਰਿ ਸੁਖ ਅੰਤਰਿ ਲੀਨਾ॥*
*ਗਿਆਨ ਅੰਜਨੁ ਮੋ ਕਉ ਗੁਰਿ ਦੀਨਾ॥*
*ਰਾਮ ਨਾਮ ਬਿਨੁ ਜੀਵਨੁ ਮਨ ਹੀਨਾ॥ ੧॥ ਰਹਾਉ॥*
*ਨਾਮਦੇਇ ਸਿਮਰਨੁ ਕਰਿ ਜਾਨਾਂ॥*
*ਜਗਜੀਵਨ ਸਿਉ ਜੀਉ ਸਮਾਨਾਂ॥ ੨॥੧॥* *(੮੫੭)*

ਦੂਜਾ ਦੁੱਖਾਂ ਦਾ ਕਾਰਨ ਪ੍ਰਮੇਸ਼ਰ ਦੀ ਯਾਦ ਨੂੰ ਭੁਲਾ ਕੇ ਜੀਵਨ *"ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ॥" (੨੩)* ਦੇ ਕਾਰਨ ਸਾਰੇ ਗੁਣਾਂ ਨੂੰ ਔਗੁਣਾਂ ਵਿੱਚ ਬਦਲ ਲੈਂਦਾ ਹੈ। ਜਿਸ ਦੇ ਸਿਰ ਉੱਪਰ ਸੁਆਮੀ ਦਾ ਮਿਹਰ ਭਰਿਆ ਹੱਥ ਹੋਵੇ ਉਹ ਆਪਣੇ ਗੁਣਾਂ ਦੀ ਦਾਤ ਕੇਵਲ ਸੰਭਾਲ ਹੀ ਨਹੀਂ

ਲੈਂਦਾ ਬਲਕਿ ਜਿਹੜੇ ਗੁਣ ਵਾਹਿਗੁਰੂ ਜੀ ਨੂੰ ਚੰਗੇ ਲੱਗਦੇ ਹਨ ਉਹ ਕੇਵਲ ਤੇ ਕੇਵਲ ਗੁਰੂ ਜੀ ਕੋਲੋਂ ਪ੍ਰਾਪਤ ਹੁੰਦੇ ਹਨ।

*ਜੋ ਪਾਵਹਿ ਭਾਂਡੇ ਵਿਚਿ ਵਸਤੁ ਸਾ ਨਿਕਲੈ ਕਿਆ ਕੋਈ ਕਰੇ ਵੇਚਾਰਾਂ॥*
*(੪੪੯)*

ਜਿਹੜੀ ਵੀ ਵਸਤੂ ਗੁਰੂ ਜੀ ਨੇ ਜ਼ਿੰਦਗੀ ਰੂਪ ਬਰਤਨ ਵਿੱਚ ਰੱਖ ਦਿੱਤੀ ਉਹੋ ਜਿਹੀ ਹੀ ਗੁਣਾਂ ਦੀ ਵਸਤੂ ਨਾਲ ਆਪਣਾ ਜੀਵਨ ਹਰਮਨ ਪਿਆਰਾ ਬਣਾ ਲੈਂਦਾ ਹੈ।

*ਹਰਿ ਕੇ ਗੁਣ ਹਰਿ ਭਾਵਦੇ ਸੇ ਗੁਰੂ ਤੇ ਪਾਏ॥* *(੭੨੫)*

ਗੁਣਾਂ ਤੋਂ ਸੱਖਣੀ ਜ਼ਿੰਦਗੀ ਤਾਂ ਸੰਸਾਰ ਵਿੱਚ ਵੀ ਪ੍ਰਵਾਨ ਨਹੀਂ ਫਿਰ ਪ੍ਰਮਾਤਮਾ ਦੇ ਘਰ ਕਿਵੇਂ ਕਬੂਲ ਹੋ ਸਕਦੀ ਹੈ। ਇਸ ਲਈ ਮੇਰੇ ਗੁਰੂ ਜੀ ਨੇ ਕ੍ਰਿਪਾ ਕੀਤੀ।

*ਗੁਰਿ ਪੂਰੈ ਮੇਰੀ ਰਾਖਿ ਲਈ॥*
*ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ ਜਨਮ ਜਨਮ ਕੀ ਮੈਲੁ ਗਈ॥*
*(੬੨੩)*

ਲੰਕਾ ਦੇਸ਼ ਦੇ ਰਾਜੇ ਨੇ ਇਕ ਪ੍ਰਦੇਸੀ ਨੂੰ ਆਪਣੇ ਦੇਸ਼ ਦਾ ਨਿਯਮ ਤੋੜਨ ਦੀ ਅਵੱਗਿਆ ਵਿੱਚ ਕੈਦ ਕਰ ਲਿਆ। ਰਾਤ ਦਾ ਵਕਤ ਆਇਆ ਤਾਂ ਰਾਜਾ ਤਾਂ ਉਪਰਾਮ ਹੈ ਪਰ ਕੈਦੀ ਬਹੁਤ ਹੀ ਮਿੱਠੇ ਸੋਹਿਲੇ ਗਾ ਕੇ ਕੈਦ ਵਿੱਚ ਵੀ ਪਰਮ ਅਨੰਦ ਮਾਣ ਰਿਹਾ ਸੀ। ਰਾਜਾ ਬਹੁਤ ਪ੍ਰੇਸ਼ਾਨ ਹੋਇਆ ਕਿ ਮੈਂ ਰਾਜਾ ਹੋ ਕੇ ਵੀ ਉਪਰਾਮ ਹਾਂ ਪਰ ਇਹ ਕੈਦੀ ਹੋ ਕੇ ਵੀ ਪਰਮ ਅਨੰਦ ਵਿੱਚ ਹੈ। ਰਾਜੇ ਨੇ ਸਾਰੀ ਰਾਤ ਬੇਚੈਨੀ ਵਿੱਚ ਕੱਟੀ। ਸਵੇਰ ਹੁੰਦਿਆਂ ਸਾਰ ਦਰਬਾਰ ਵਿੱਚ ਸਭ ਤੋਂ ਪਹਿਲਾਂ ਇਸ ਕੈਦੀ ਨੂੰ ਸੱਦਿਆ। ਰਾਜੇ ਨੇ ਪੁੱਛਿਆ ਕਿ ਮੇਰੇ ਦੇਸ਼ ਦਾ ਨਿਯਮ ਕਿਉਂ ਭੰਗ ਕੀਤਾ ਹੈ? ਕੈਦੀ ਨੇ ਬਹੁਤ ਹੀ ਧੀਰਜ ਨਾਲ ਜੁਆਬ ਦਿੱਤਾ ਕਿ ਮੈਂ ਕੋਈ ਨਿਯਮ ਨਹੀਂ ਤੋੜਿਆ ਕਿਉਂਕਿ ਇਕ ਦਿਨ ਬ੍ਰਤ ਰੱਖ ਕੇ ਕੋਈ ਧਰਮੀ ਨਹੀਂ ਬਣ ਜਾਂਦਾ। ਇਹ ਕੋਈ ਧਰਮ ਨਹੀਂ ਬਲਕਿ ਇਕ ਦਿਨ ਦਾ ਸਰੀਰਕ ਕਸ਼ਟ ਹੈ। ਜੇਕਰ ਬ੍ਰਤ ਰੱਖਣਾ ਹੀ ਹੈ ਤਾਂ ਫਿਰ ਸਭ ਤੋਂ ਜ਼ਰੂਰੀ ਬ੍ਰਤ ਹੈ ਕਿ ਕੂੜ ਤੋਂ ਪ੍ਰਹੇਜ਼ ਕਰੇ, ਨੇਤਰਾਂ ਦੀ ਪਵਿੱਤਰਤਾ ਨੂੰ ਪਰਾਇਆ ਰੂਪ ਦੇਖ ਕੇ ਭੰਗ ਨਾ ਹੋਣ ਦੇਵੇ। ਵਿਸ਼ੇ ਵਿਕਾਰਾਂ ਤੋਂ ਉੱਚੇ ਉੱਠਣਾ ਹੀ ਅਸਲ ਦਾ ਬ੍ਰਤ ਹੈ ਜਿਸ ਨਾਲ ਸੁੱਚਾ ਪਵਿੱਤਰ ਜੀਵਨ ਮਾਲਿਕ

ਦੇ ਘਰ ਕਬੂਲ ਪੈਂਦਾ ਹੈ। ਰਾਜਾ ਬਹੁਤ ਪ੍ਰਭਾਵਿਤ ਹੋਇਆ। ਰਾਜੇ ਨੇ ਕੈਦੀ ਦਾ ਨਾਮ ਪੁੱਛਿਆ ਤਾਂ ਕੈਦੀ ਨੇ ਆਪਣਾ ਨਾਮ ਭਾਈ ਮਨਸੁੱਖ ਦੱਸਿਆ। ਰਾਜੇ ਨੇ ਦੂਸਰਾ ਸਵਾਲ ਕੀਤਾ ਕਿ ਅਜਿਹਾ ਪਰਮ ਸੁੱਖ ਤੂੰ ਕਿੱਥੋਂ ਪ੍ਰਾਪਤ ਕੀਤਾ ਹੈ, ਜਿਹੜਾ ਮਖ਼ਮਲੀ ਸੇਜਾਂ ਦੀ ਬਜਾਇ ਜੇਲ੍ਹ ਦੀ ਕੋਠੜੀ ਵਿੱਚ ਵੀ ਪਰਮ ਅਨੰਦ ਬਖ਼ਸ਼ਿਸ਼ ਕਰਦਾ ਹੈ? ਭਾਈ ਮਨਸੁੱਖ ਨੇ ਬਹੁਤ ਹੀ ਪਿਆਰ ਨਾਲ ਦੱਸਿਆ ਕਿ ਰਾਜਨ! ਮੇਰਾ ਵੀ ਜੀਵਨ ਤੇਰੇ ਵਰਗਾ ਹੀ ਸੀ। ਮੈਂ ਵੀ ਲਾਹੌਰ ਵਿੱਚ ਵੱਡਾ ਵਪਾਰੀ ਸਾਂ। ਨਾਮ ਵੀ ਮਨਸੁਖ ਹੈ ਪਰ ਕਦੇ ਮਨ ਦਾ ਸੁੱਖ ਮਾਣਿਆ ਨਹੀਂ ਸੀ। ਇਕ ਵਾਰੀ ਧੰਨ ਧੰਨ ਗੁਰੂ ਨਾਨਕ ਸਾਹਿਬ ਪਾਤਿਸ਼ਾਹ ਜੀ ਦਾ ਸਿੱਖ, ਜਿਸ ਦਾ ਨਾਮ ਭਾਈ ਭਗੀਰਥ ਹੈ, ਮੇਰੇ ਕੋਲ ਵਪਾਰ ਦੇ ਮਸਲੇ ਵਿੱਚ ਆਇਆ ਸੀ। ਜਿਵੇਂ ਤੁਸੀਂ ਅੱਜ ਮੇਰਾ ਸੁੱਖ ਵੇਖ ਕੇ ਹੈਰਾਨ ਹੋਏ ਹੋ, ਉਸੇ ਤਰ੍ਹਾਂ ਮੈਂ ਵੀ ਹੈਰਾਨ ਹੋਇਆ ਸਾਂ ਅਤੇ ਇਸ ਦੀ ਪ੍ਰਾਪਤੀ ਪੁੱਛ ਕੇ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਚਰਨਾਂ ਵਿੱਚੋਂ ਇਹ ਪਰਮ ਸੁੱਖ ਪ੍ਰਾਪਤ ਕੀਤਾ ਸੀ। ਰਾਜਨ! ਮੈਂ ਇਕ ਗੱਲ ਤੁਹਾਨੂੰ ਸਪੱਸ਼ਟ ਕਹਿ ਦਿੰਦਾ ਹਾਂ ਕਿ ਮਨ ਦਾ ਸੁੱਖ ਦੁਨੀਆਂ ਦੀ ਕਿਸੇ ਤਾਕਤ ਵਿੱਚ ਵੀ ਨਹੀਂ। ਇਹ ਸੁੱਖ ਤਾਂ ਕੇਵਲ ਤੇ ਕੇਵਲ ਗੁਰੂ ਜੀ ਦੇ ਅੰਮ੍ਰਿਤ ਬਚਨਾਂ ਵਿੱਚੋਂ ਹੀ ਮਿਲ ਸਕਦਾ ਹੈ।

*ਮੈਂ ਬਾਨੀ ਗੁਰੂ ਕੀ ਪੜ੍ਹੌਂ ਵਹੀ ਬ੍ਰਤ ਨੇਮ ਹੈ॥*
*ਗੁਰ ਬਚਨਨ ਕੇ ਪ੍ਰਾਪਤ ਕੁਸ਼ਲ ਮਨ ਖੇਮ ਹੈ॥*

ਸੋ ਮੈਂ ਗੁਰੂ ਜੀ ਅੱਜ ਆਪ ਜੀ ਦੀ ਹਜ਼ੂਰੀ ਵਿੱਚ ਇਸ ਲਈ ਆਇਆ ਹਾਂ ਕਿ ਮਾਨਸਿਕ ਸੁੱਖ ਤੋਂ ਬਿਨਾਂ ਦੁਨਿਆਵੀ ਸੁੱਖ ਕਿਸੇ ਵੀ ਲੇਖੇ ਵਿੱਚ ਨਹੀਂ ਪੈਂਦੇ। ਸੋ ਕ੍ਰਿਪਾ ਕਰਕੇ ਮੈਨੂੰ ਬੰਦਗੀ ਨਾਲ ਮਨ ਵਿੱਚੋਂ ਜਾਂ ਅੰਦਰਲਾ ਸੁੱਖ ਬਖ਼ਸ਼ਿਸ਼ ਕਰੋ ਜੀ।

ਭਾਈ ਮਨਸੁੱਖ ਦੇ ਜੀਵਨ ਤੋਂ ਅਤੇ ਗੁਰੂ-ਬਚਨਾਂ ਤੋਂ ਪ੍ਰਭਾਵਿਤ ਹੋ ਕੇ ਕੇਵਲ ਲੰਕਾ ਦਾ ਸ਼ਿਵਨਾਭ ਰਾਜਾ ਹੀ ਸਿੱਖ ਨਹੀਂ ਬਣਿਆ ਬਲਕਿ ਰਾਜੇ ਦਾ ਕੰਮ ਹੁੰਦਾ ਹੈ ਪਰਜਾ ਨੂੰ ਸੁੱਖ ਦੇਣਾ, ਸੋ ਰਾਜੇ ਨੇ ਆਪਣੀ ਸਾਰੀ ਪਰਜਾ ਨੂੰ ਵੀ ਸਿੱਖ ਬਣਾ ਕੇ ਗੁਰੂ-ਚਰਨਾਂ ਵਿੱਚੋਂ ਉਹ ਸੱਚਾ ਸੁੱਖ ਪ੍ਰਾਪਤ ਕਰਵਾਇਆ ਸੀ।

ਚੌਥੀ ਵੀਚਾਰ ਹੈ ਕਿ ਹਰ ਪ੍ਰਾਣੀ ਗੁਰੂ ਤੋਂ ਬਿਨਾਂ ਇਹ ਸਮਝ ਨਹੀਂ ਸਕਦਾ ਕਿ ਜ਼ਿੰਦਗੀ ਦੇ ਸਫ਼ਰ ਵਿੱਚ ਮੇਰੇ ਹਰ ਕਾਰਜ ਨੂੰ ਸਫ਼ਲ ਕਰਨ ਵਾਲਾ ਕੇਵਲ ਇਕ ਨਾਮ ਹੈ। ਨਾਮ ਜਪਣ ਵਾਲੇ ਦੇ ਹਰ ਕਾਰਜ ਸੰਪੂਰਨ ਹੋ ਜਾਂਦੇ

ਹਨ। ਇਸ ਲਈ ਜ਼ਿੰਦਗੀ ਦੇ ਪੈਂਡੇ ਵਿੱਚ ਸਭ ਤੋ ਜ਼ਰੂਰੀ ਚੀਜ਼ ਪ੍ਰਮੇਸ਼ਰ ਜੀ ਦਾ ਨਾਮ ਹੈ। ਇਹ ਵਸਤੂ ਕੇਵਲ ਜੀਵਨ-ਯਾਤਰਾ ਵਿੱਚ ਹੀ ਕੰਮ ਨਹੀਂ ਆਉਂਦੀ ਬਲਕਿ ਪ੍ਰਮੇਸ਼ਰ ਦੇ ਘਰ ਵੀ ਇਹੋ ਹੀ ਵੱਖਰ ਪ੍ਰਵਾਨ ਹੈ। ਇਸੇ ਲਈ ਸਤਿਗੁਰੂ ਜੀ ਬਚਨ ਕਰਦੇ ਹਨ :

*"ਨੀਕੇ ਸਾਚੇ ਕੇ ਵਾਪਾਰੀ॥ ਸਚੁ ਸਉਦਾ ਲੈ ਗੁਰ ਵੀਚਾਰੀ॥*
*ਸਚਾ ਵਖਰੁ ਜਿਸੁ ਧਨੁ ਪਲੈ ਸਬਦਿ ਸਚੈ ਓਮਾਹਾ ਹੇ॥੯॥*
*ਕਾਚੀ ਸਉਦੀ ਤੋਟਾ ਆਵੈ॥ ਗੁਰਮੁਖਿ ਵਣਜੁ ਕਰੇ ਪ੍ਰਭ ਭਾਵੈ॥*
*ਪੂੰਜੀ ਸਾਬਤੁ ਰਾਸਿ ਸਲਾਮਤਿ ਚੂਕਾ ਜਮ ਕਾ ਫਾਹਾ ਹੇ॥੧੦॥*

(੧੦੩੨)

ਸੋ ਜਨਮ ਦਿਨ ਮਨਾਉਣ ਦਾ ਅਰਥ ਹੈ ਕਿ ਅੱਜ ਮੈਂ ਗੁਰੂ ਜੀ ਕੋਲੋਂ ਆਪਣੇ ਜੀਵਨ ਲਈ ਮੰਗਣ ਆਇਆ ਹਾਂ। ਧੀਆਂ, ਪੁੱਤਰ, ਕਾਰੋਬਾਰ, ਮਾਤਾ-ਪਿਤਾ, ਦੁਨੀਆਂ ਦੀ ਮਾਣ ਵਡਿਆਈ, ਧੰਨ ਦੌਲਤ ਸਭ ਕੁੱਝ ਮੰਗ ਲਿਆ ਪਰ ਅੱਜ ਮੈਂ ਆਪਣੇ ਜੀਵਨ ਨੂੰ ਕੌਡੀਆਂ ਭਾਅ ਵਿਕਦੇ ਨੂੰ ਹੀਰੇ ਵਰਗਾ ਮੁੱਲ ਲੈਣ ਵਾਸਤੇ ਆਇਆ ਹਾਂ। ਮੇਰੀ ਕੀਮਤ ਕਿਸੇ ਨੇ ਮਿੱਤਰ ਜਾਣ ਕੇ ਪਾਈ, ਕਿਸੇ ਨੇ ਪੁੱਤਰ ਧੀ ਜਾਣ ਕੇ ਪਾਈ, ਕਿਸੇ ਨੇ ਪੈਸੇ ਕਰਕੇ, ਕਿਸੇ ਨੇ ਸੁਆਰਥ ਕਰਕੇ, ਕਿਸੇ ਨੇ ਮਾਤਾ-ਪਿਤਾ ਕਰਕੇ, ਪਰ ਅਸਲ ਕੀਮਤ ਗੁਰੂ ਕੋਲੋਂ ਪਈ ਜਦੋਂ ਪਤਾ ਲੱਗਾ ਕਿ ਇਹ ਜੀਵਨ ਰੱਬ ਬਣਾ ਸਕਦਾ ਹੈ, ਸ਼ਰਤ ਕੇਵਲ ਗੁਰੂ-ਰਹਿਮਤ ਨਾਲ ਹੋਵੇ।

*ਜਿਨ ਹਰਿ ਜਪਿਆ ਸੇ ਹਰਿ ਹੋਏ ਹਰਿ ਮਿਲਿਆ ਕੇਲ ਕੇਲਾਲੀ॥*

(੬੬੭)

ਇਕ ਆਲਮ ਪੁਰਸ਼ ਦੇ ਬਚਨ ਨਾਲ ਸਮਾਪਤ ਕਰਦੇ ਹਾਂ। ਉਨ੍ਹਾਂ ਵੀਚਾਰ ਲਿਖੀ ਹੈ ਕਿ ਧਨ ਦੌਲਤ ਵਾਲੇ ਨੂੰ ਆਪਣੇ ਸੰਪਦਾ 'ਤੇ ਮਾਣ ਹੁੰਦਾ ਹੈ ਪਰ ਗ਼ਰੀਬ ਦਾ ਕੇਵਲ ਰੱਬ ਹੁੰਦਾ ਹੈ। ਅਮੀਰ ਅਨੇਕਾਂ ਪਰਦੇ ਪਾ ਕੇ ਵੀ ਸਮਾਜ ਸਾਹਮਣੇ ਬੇ-ਪਰਦ ਰਹਿੰਦਾ ਹੈ ਪਰ ਗਰੀਬ ਦਾ ਪਰਦਾ ਗੁਰੂ ਕੱਜ ਦਿੰਦਾ ਹੈ, ਜਿਸ ਨਾਲ ਉਹ ਘੱਟ ਕੱਪੜੇ ਪਾ ਕੇ ਵੀ ਸਭ ਤੋਂ ਵੱਧ ਢੱਕਿਆ ਭਾਵ ਇੱਜ਼ਤਦਾਰ ਹੁੰਦਾ ਹੈ। ਗ਼ਰੀਬ ਨੂੰ ਤਾਂ ਹਰ ਗੱਲ ਵਿੱਚ ਕੇਵਲ ਇਕ ਰੱਬ ਦਾ ਹੀ ਆਸਰਾ ਹੁੰਦਾ ਹੈ। ਰੱਬੀ ਆਸਰੇ ਵਾਲਾ ਕਦੇ ਵੀ ਹਾਰਦਾ ਨਹੀਂ। ਕਥਨ ਹੈ :

*ਜ਼ਰਦਾਰ ਕਾ ਸੌਦਾ ਹੈ ਬੇਜ਼ਰ ਕਾ ਖ਼ੁਦਾ ਹਾਫਿਜ਼।*
*ਪਰਪਰ ਉੜੇ ਫਿਰਤੇ ਹੈਂ, ਬੇਪਰ ਕਾ ਖ਼ੁਦਾ ਹਾਫਿਜ਼।*

ਜਨਮ ਦਿਨ ਮਨਾਉਣਾ ਸਫ਼ਲ ਹੈ, ਜੇਕਰ ਜ਼ਿੰਦਗੀ ਦੇ ਸਫ਼ਰ ਵਿੱਚ ਗੁਰੂ ਨੂੰ ਹਮਰਾਹੀ ਬਣਾ ਲਈਏ। ਜਿਸ ਨਾਲ ਕੇਵਲ ਜ਼ਿੰਦਗੀ ਦਾ ਸਫ਼ਰ ਹੀ ਅਸਾਨ ਨਹੀਂ ਹੁੰਦਾ ਬਲਕਿ ਲੋਕ ਪ੍ਰਲੋਕ ਦਾ ਹਰ ਸੁੱਖ ਪ੍ਰਾਪਤ ਹੋ ਜਾਂਦਾ ਹੈ। ਮਾਲਿਕ ਕ੍ਰਿਪਾ ਕਰਕੇ ਆਪਣੀ ਮਿਹਰ ਭਰੀ ਨਦਰਿ ਕਰੇ, ਜਿਸ ਨਾਲ ਇਕ ਇਕ ਖ਼ੁਸ਼ੀ ਵੀ ਲੱਖਾਂ-ਲੱਖਾਂ ਖ਼ੁਸ਼ੀਆਂ ਬਣ ਜਾਂਦੀਆਂ ਹਨ।

*ਲਖ ਖ਼ੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ॥*

*(੪੪)*

# ਦੋ ਸਿਰਾਂ ਦੀ ਬਾਤ

ਸੰਨ 1726 ਵਿੱਚ ਲਾਹੌਰ ਦਾ ਗਵਰਨਰ ਅਬਦੁਲ ਸਮੱਦ ਖ਼ਾਨ ਸੀ। ਇਸ ਨੂੰ ਲਾਹੌਰ ਤੋਂ ਹਟਾ ਕੇ ਮੁਲਤਾਨ ਦਾ ਗਵਰਨਰ ਬਣਾ ਦਿੱਤਾ ਗਿਆ, ਪਰ ਲਾਹੌਰ ਵਿੱਚ ਇਸ ਦੇ ਹੀ ਪੁੱਤਰ ਜ਼ਕਰੀਆ ਖ਼ਾਨ ਨੂੰ ਗਵਰਨਰ ਬਣਾ ਦਿੱਤਾ ਗਿਆ। ਇਤਿਹਾਸ ਵਿੱਚ ਇਸ ਵੱਲੋਂ ਕੀਤੇ ਹੋਏ ਜ਼ੁਲਮਾਂ ਦੀ ਅਮਿੱਟ ਛਾਪ ਹੈ। ਜ਼ਕਰੀਆ ਖ਼ਾਨ ਦੇ ਵੇਲੇ ਹੀ ਸਿੱਖਾਂ ਦੇ ਸਿਰਾਂ ਦੇ ਮੁੱਲ ਪਾਏ ਗਏ। ਇਸ ਨੂੰ ਸਿਰਾਂ ਨਾਲ ਖੇਡਣ ਦਾ ਅਵੱਲਾ ਸ਼ੌਕ ਸੀ। ਇਥੋਂ ਤੱਕ ਕਹਿ ਲਈਏ ਕਿ ਗੁਰਦਾਸ ਨੰਗਲ ਦੀ ਗੜ੍ਹੀ ਵਿੱਚੋਂ ਬਾਬਾ ਗੁਰਬਖ਼ਸ਼ ਸਿੰਘ (ਬੰਦਾ ਬਹਾਦਰ ਜੀ) ਅਤੇ ਉਨ੍ਹਾਂ ਦੇ ਸਾਥੀਆਂ ਨੂੰ ਪਕੜ ਕੇ ਦਿੱਲੀ ਲੈ ਕੇ ਜਾਣ ਸਮੇਂ ਇਹ ਮੋਹਰੀਆਂ ਭਾਵ ਆਗੂਆਂ ਦੀ ਕਤਾਰ ਵਿੱਚ ਸ਼ਾਮਿਲ ਸੀ। ਇਹ ਸੱਤ ਸੌ ਸਿੱਖਾਂ ਦੇ, ਉਨ੍ਹਾਂ ਦੇ ਸਾਥੀ ਸ਼ਹੀਦ ਹੋਏ ਸਿੰਘਾਂ ਦੇ ਸੀਸ ਨਾਲ ਗੱਡੇ ਭਰ ਕੇ ਲੈ ਕੇ ਗਿਆ। ਜ਼ਕਰੀਆ ਖ਼ਾਨ ਨੇ ਜ਼ੁਲਮਾਂ ਦੀ ਇੰਤਹਾ ਕਰ ਦਿੱਤੀ ਸੀ। ਇਸ ਦੇ ਸਿਰ ਨੂੰ ਹਰ ਕੋਈ ਵਕਤੀ ਹਾਕਮ ਜਾਣ ਕੇ ਸਲਾਮਾਂ ਕਰਦਾ ਸੀ। ਇਸ ਨੂੰ ਖ਼ਾਨ ਬਹਾਦਰ ਦਾ ਖ਼ਿਤਾਬ ਵੀ ਮਿਲਿਆ ਹੋਇਆ ਸੀ। ਜ਼ਕਰੀਆ ਖ਼ਾਨ ਨੇ ਹੀ ਸਿੱਖਾਂ ਵਿੱਚ ਫੁੱਟ ਪਾ ਕੇ ਆਪਣੇ ਮਲੀਨ ਮਨਸੂਬੇ ਪੂਰੇ ਕਰਨ ਲਈ ਗੁਰੂ ਘਰ ਦੇ ਸ਼ਰਧਾਲੂ ਸਿੱਖ ਭਾਈ ਸੁਬੇਗ ਸਿੰਘ ਜੀ ਰਾਹੀਂ ਨਵਾਬੀ ਅਤੇ ਇਕ ਲੱਖ ਦੀ ਖ਼ਿੱਲਤ ਭੇਜੀ। ਆਪਣੀ ਸੋਚ ਨੂੰ ਸਾਕਾਰ ਰੂਪ ਨਾ ਦੇ ਸਕਿਆ, ਜਿਸ ਕਰਕੇ ਇਕ ਸਾਲ ਮਗਰੋਂ ਹੀ ਇਹ ਸਭ ਕੁੱਝ ਭੁਲ-ਭੁਲਾ ਕੇ ਫਿਰ ਪਾਪਾਂ ਦੇ ਰਾਹ 'ਤੇ ਹੀ ਤੁਰ ਪਿਆ। ਲੋਕ ਪਸ਼ੂ-ਪੰਛੀਆਂ ਦਾ ਸ਼ਿਕਾਰ ਕਰਦੇ ਹਨ ਪਰ ਇਸ ਨੇ ਗਸ਼ਤੀ ਫ਼ੌਜੀ ਟੁਕੜੇ ਬਣਾ ਕੇ ਜੰਗਲੀਂ ਵਸੇ ਸਿੱਖਾਂ ਦੇ ਸ਼ਿਕਾਰ ਕੀਤੇ। ਸਿੰਘਾਂ ਦੀ ਗ਼ੈਰ ਹਾਜ਼ਰੀ ਨੇ ਲੋਕਾਂ ਦੀ ਜ਼ੁਬਾਨ 'ਤੇ ਇਹ ਸ਼ਬਦ ਲੈ ਆਂਦਾ ਕਿ ਸਿੱਖ ਹੁਣ ਖ਼ਤਮ ਹੋ ਚੁੱਕੇ ਹਨ। ਇਸ ਹੀ ਵਾਰਤਾ ਵਿੱਚੋਂ ਭਾਈ ਬੋਤਾ ਸਿੰਘ ਅਤੇ ਭਾਈ ਗਰਜਾ ਸਿੰਘ ਨੇ ਕੇਵਲ ਡੰਡਿਆਂ ਨਾਲ ਹੀ ਸ਼ਾਹੀ ਸੜਕ 'ਤੇ ਨਾਕਾ ਲਾ ਕੇ ਇਸੇ ਖ਼ਾਨ ਬਹਾਦਰ ਜ਼ਕਰੀਆ ਖ਼ਾਨ ਨੂੰ ਖਾਨੂੰ ਕਹਿ ਕੇ ਚਿੱਠੀ ਲਿਖੀ ਸੀ ਕਿ ਖਾਲਸੇ ਦਾ ਰਾਜ ਹੋ ਗਿਆ ਹੈ, ਜਿਸ ਕਰਕੇ ਇੱਧਰੋਂ ਲੰਘਣ ਵਾਲਿਆਂ ਕੋਲੋਂ ਟੈਕਸ ਲਿਆ ਜਾਂਦਾ ਹੈ।

ਆਪਾਂ ਵੀਚਾਰ ਕਰ ਰਹੇ ਸਾਂ ਕਿ ਇਹ ਸਿਰਾਂ ਨਾਲ ਖੇਡਣ ਦਾ ਸ਼ੌਕੀਨ

ਨਿਤ ਦਿਹਾੜੇ ਨਿਤ ਨਵੇਂ ਕਹਿਰ ਸਿੱਖਾਂ 'ਤੇ ਢਾਹ ਰਿਹਾ ਸੀ। ਉਸ ਵਕਤ ਹਰ ਕੋਈ ਇਸ ਦੇ ਸਿਰ ਨੂੰ ਸਲਾਮਾਂ ਕਰਦਾ ਹੋਵੇਗਾ। ਇਤਿਹਾਸ ਵਿੱਚੋਂ ਦੋ ਸਿਰਾਂ ਦੀ ਬਾਤ ਕਰਦਿਆਂ ਇਕ ਇਹ ਸਿਰ ਹੈ ਜਿਸ ਨੂੰ ਵਕਤ ਨੇ ਸਲਾਮਾਂ ਕਰਵਾਈਆਂ ਪਰ ਇਤਿਹਾਸ ਨੇ ਰਹਿੰਦੀ ਦੁਨੀਆਂ ਤੱਕ ਇਸ ਸਿਰ ਨੂੰ ਰੱਜ ਕੇ ਬੇ ਅਦਬ ਕੀਤਾ ਤੇ ਕਰਦਾ ਰਹੇਗਾ।

ਦੂਜੇ ਸਿਰ ਦੀ ਬਾਤ ਇਤਿਹਾਸ ਮਾਣ ਨਾਲ ਦੱਸਦਾ ਹੈ। ਅੰਮ੍ਰਿਤਸਰ ਪਰਗਣੇ ਦੇ ਪੂਹਲਾ ਪਿੰਡ ਵਿੱਚ ਜਨਮਿਆਂ ਨੌਜੁਆਨ, ਛੋਟੀ ਉਮਰ ਤੋਂ ਹੀ ਬਾਪ ਦੇ ਪਿਆਰ ਤੋਂ ਬੇਵਕਤੀ ਮੌਤ ਨੇ ਵਾਂਝਾ ਕਰ ਦਿੱਤਾ। ਸਿਆਣੀ ਮਾਂ ਨੇ ਸੋਚਿਆ ਕਿ ਮੇਰੇ ਸੁੱਖਾਂ ਲੱਧੇ ਪੁੱਤ ਨੂੰ ਜੇ ਮੌਤ ਨੇ ਬਾਪ ਦੀ ਗੋਦ ਦਾ ਅਨੰਦ ਨਹੀਂ ਮਾਨਣ ਦਿੱਤਾ ਤਾਂ ਵੀ ਕੀ ਹੋਇਆ ਪਰ ਮੈਂ ਇਸ ਨੂੰ ਗੁਰੂ ਦੀ ਗੋਦ ਤੋਂ ਵਾਂਝਾ ਭਾਵ ਸੱਖਣਾ ਨਹੀਂ ਰੱਖਣਾ। ਇਸ ਲਈ ਉਸ ਨੇ ਛੋਟੀ ਉਮਰ ਤੋਂ ਹੀ ਗੁਰਮਤਿ ਦੀ ਸੋਝੀ ਦਿੱਤੀ ਜਿਸ ਨਾਲ ਇਹ ਨੌਜੁਆਨ ਅੰਮ੍ਰਿਤ ਛੱਕ ਕੇ ਚੜ੍ਹਦੀ ਕਲਾ ਦਾ ਸਿੱਖ ਬਣਿਆ। ਸਿੱਖਾਂ ਨਾਲ ਅਥਾਹ ਪਿਆਰ ਕਰਕੇ ਦਸਾਂ ਨਹੁੰਆਂ ਦੀ ਕਿਰਤ ਕਾਰ ਖੇਤੀ ਦੇ ਰੂਪ ਵਿੱਚ ਕਰਦਾ ਆਪਣੇ ਜੀਵਨ-ਪੂਰਤੀ ਲਈ ਗੁਜ਼ਰਾਨ ਜੋਗਾ ਰੱਖ ਕੇ ਬਾਕੀ ਸਭ ਕੁੱਝ ਜੰਗਲੀਂ ਵਸਦੇ ਸਿੱਖਾਂ ਕੋਲ ਪਹੁੰਚਾ ਦਿੰਦਾ ਸੀ।

*ਰਾਤ ਤੁਰੈ ਦਿਨ ਬਹਿ ਰਹੈ, ਤੁਰਕਨ ਆਂਖ ਬਚਾਇ॥*
*ਸਿਰ ਪਰ ਪੰਡ ਉਠਾਇਕੈ ਸਿੰਘਨ ਪਰ ਪਹੁੰਚਾਇ॥*
*ਆਪ ਖਾਇ ਵਹਿ ਰੂਖੀ ਮਿਸੀ॥ ਮੋਟਾ ਪਹਿਰ ਆਪ ਰਹਿ ਲਿਸੀ॥*
*ਜੋ ਬਚੈ ਸੋ ਸਿੰਘਨ ਦੇਵੈ॥ ਓਇ ਬਿਨ ਸਿੰਘਨ ਔਰ ਨ ਸੇਵੈ॥*

*(ਪੰਥ ਪ੍ਰਕਾਸ਼—ਰਤਨ ਸਿੰਘ ਭੰਗੂ, ੩੪੭)*

ਜੰਡਿਆਲਾ ਵਾਸੀ ਹਰਭਗਤ ਨਿਰੰਜਨੀਆਂ ਨਾ ਸ਼ੁਕਰਾ, ਅਕ੍ਰਿਤਘਣ ਆਪਣੇ ਵਡੇਰਿਆਂ 'ਤੇ ਕੀਤੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਪਰਉਪਕਾਰ ਨੂੰ ਦਿਲੋਂ ਭੁਲਾ ਕੇ ਪਾਪੀ ਜ਼ਕਰੀਏ ਪਾਸ ਉਸ ਨੇ ਮੁਖ਼ਬਰੀ ਕੀਤੀ ਕਿ ਭਾਈ ਤਾਰੂ ਸਿੰਘ ਇਸ ਕਾਰਜ ਵਿੱਚ ਪ੍ਰਮੁੱਖ ਸਿੱਖ ਹੈ। ਜ਼ਕਰੀਆ ਖ਼ਾਨ ਨੇ ਸੋਚਿਆ ਇਹ ਚੰਗੀ ਤਰ੍ਹਾਂ ਜਾਣੂੰ ਹੈ, ਕਿਉਂ ਨਾ ਇਸ ਦੀ ਹੀ ਡਿਊਟੀ ਉਸ ਨੂੰ ਭਾਵ ਭਾਈ ਤਾਰੂ ਸਿੰਘ ਨੂੰ ਪਕੜ ਕੇ ਲੈ ਆਉਣ ਦੀ ਲਾਵਾਂ। ਇਹ ਸੋਚ ਕੇ 20 ਪੈਦਲ ਸਵਾਰ ਦੇ ਕੇ ਭਾਈ ਤਾਰੂ ਸਿੰਘ ਨੂੰ ਗਿਰਫ਼ਤਾਰ ਕਰਵਾ ਕੇ ਲਾਹੌਰ ਮੰਗਵਾ ਲਿਆ। ਜ਼ਕਰੀਆ ਖ਼ਾਂ ਨੇ ਅਨੇਕਾਂ ਉਪਰਾਲੇ ਕੀਤੇ ਪਰ ਸਿਦਕੀ

ਸਿੱਖ ਦਾ ਸਿਦਕ ਨਾ ਡੋਲਿਆ। ਇਕ ਦਿਨ ਜ਼ਕਰੀਆ ਖ਼ਾਨ ਨੇ ਕਿਹਾ ਕਿ ਮੇਰਾ ਦਿਲ ਤੇਰੀ ਜੁਆਨੀ ਵੇਖ ਕੇ ਤਰਸ ਕਰਨ ਨੂੰ ਕਰਦਾ ਹੈ।

*ਫਿਰ ਨਵਾਬ ਇਹੀ ਕਹੀ ਜਿੰਦ ਚਹੈ ਤਾਂ ਆਵਹੁ ਦੀਨ॥*
*ਔਰ ਜੁ ਚਾਹੈ ਮਾਂਗ ਸੁ ਧਨ ਅਰ ਮੁਲਖ ਜ਼ਮੀਨ॥*

ਤਾਂ ਭਾਈ ਤਾਰੂ ਸਿੰਘ ਨੇ ਬਹੁਤ ਹੀ ਪਿਆਰਾ ਜਵਾਬ ਦਿੱਤਾ ਸੀ ਕਿ ਜੇਕਰ ਤੈਨੂੰ ਮੇਰੇ 'ਤੇ ਤਰਸ, ਦਇਆ ਆਉਂਦੀ ਹੈ ਤਾਂ ਇਕ ਮਿਹਰਬਾਨੀ ਕਰ, ਮੈਨੂੰ ਮੁਸਲਮਾਨ ਬਣਨ ਲਈ ਨਾ ਕਹਿ ਬਲਕਿ ਸਲਾਹ ਦੇ ਕਿ ਮੇਰਾ ਸਿਦਕ ਸਿਖੀ ਸੁਆਸਾਂ ਨਾਲ ਕਿਵੇਂ ਨਿਭ ਸਕਦਾ ਹੈ। ਪੰਥ ਪ੍ਰਕਾਸ਼ ਦੇ ਕਰਤਾ ਦੀ ਕਲਮ ਨੇ ਬਹੁਤ ਸੋਹਣੇ ਸ਼ਬਦਾਂ ਵਿੱਚ ਇਸ ਭਾਵਨਾ ਨੂੰ ਪ੍ਰਗਟ ਕੀਤਾ ਹੈ ਕਿ ਭਾਈ ਸਾਹਿਬ ਨੇ ਕੀ ਕਿਹਾ :

*ਜੇ ਤੂੰ ਆਪੇ ਹੈ ਮਿਹਰਵਾਨ। ਆਖ ਨ ਹਮੈ ਹੋਹੁ ਮੁਸਲਮਾਨ।*
*ਤੂ ਦਸ ਹਮੈ ਕਛੁ ਐਸਾ ਰਾਹੁ। ਕੇਸੀ ਸਾਂਸੀਂ ਹੋਇ ਬਿਨਾਹੁ॥*

ਇਹ ਵੀਚਾਰ ਸੁਣ ਕੇ ਜ਼ਕਰੀਆ ਖ਼ਾਨ ਦੇ ਅੰਦਰ ਅੱਗ ਲੱਗ ਗਈ ਤੇ ਕਰੋਧ ਨਾਲ ਭਰ ਕੇ ਬੋਲਿਆ :

*ਤਬ ਨਵਾਬ ਬਹੁ ਗੁੱਸਾ ਖਾਯਾ। ਮੁਖ ਤੇ ਖੋਟਾ ਬਚਨ ਸੁਨਾਯਾ।*
*ਜੂਤਨ ਸਾਥ ਕਰੋਂ ਬਾਲ ਦੂਰ। ਨਾਈਅਨ ਕਹਯੋ ਸਿਰ ਮੁੰਨਹੁ ਜ਼ਰੂਰ।*
*ਤਬ ਤਾਰੂ ਸਿੰਘ ਉਸ ਕਹਯੋ ਵਹਿ ਜੂਤੇ ਤੁਮਾਰੇ ਪਾਹਿ।*
*ਜੋ ਸਿਖ ਪੂਰੇ ਸਤਿਗੁਰੂ ਤਿਨ ਸਿਰ ਕੇਸ ਨਿਬਾਹਿ।*

*(ਪੰਨਾ—੩੭੦, ਪੰਥ ਪ੍ਰਕਾਸ਼)*

ਜ਼ਕਰੀਆ ਖ਼ਾਨ ਨੇ ਭਾਈ ਤਾਰੂ ਸਿੰਘ ਦੀ ਖੋਪਰੀ ਉਤਰਵਾ ਦਿੱਤੀ। ਖੋਪਰੀ ਰੋਲ ਕੇ ਸੋਚਣ ਲੱਗਾ, ਸ਼ਾਇਦ ਮੈਂ ਆਪਣੇ ਮਨਸੂਬੇ ਪੂਰੇ ਕਰ ਲਏ ਹਨ ਪਰ ਪਿਆਰ ਵਾਲਿਆਂ *"ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ॥" (੪੦੩)* ਦੇ ਮਹਾਂਵਾਕ ਅਨੁਸਾਰ ਜ਼ਕਰੀਆ ਖ਼ਾਨ ਨੂੰ ਪਿਸ਼ਾਬ ਦਾ ਬੰਨ੍ਹ ਪੈ ਗਿਆ। ਪ੍ਰੰਪਰਾ ਗਤਿ ਇਹ ਗੱਲ ਸੰਭਾਲੀ ਚਲੀ ਆ ਰਹੀ ਹੈ ਕਿ ਭਾਈ ਤਾਰੂ ਸਿੰਘ ਦੀ ਜੁੱਤੀ ਜ਼ਕਰੀਏ ਦੇ ਸਿਰ ਵਿੱਚ ਮਾਰਨ ਨਾਲ ਉਸ ਨੂੰ ਰਾਹਤ ਮਿਲੀ। ਕਈ ਦਿਨ ਲੰਘ ਗਏ। ਇਕ ਦਿਨ ਤੰਗ ਆ ਕੇ ਕਹਿਣ ਲੱਗਾ ਕਿ ਮੇਰੇ ਹੱਥ ਪੈਰ ਪਕੜ ਕੇ ਇਤਨੀਆਂ ਜੁੱਤੀਆਂ ਮਾਰੋ ਕਿ ਪਿਸ਼ਾਬ ਦਾ ਬੰਨ੍ਹ ਸਦਾ ਲਈ ਖੁੱਲ੍ਹ ਜਾਵੇ। ਚਾਕਰਾਂ ਨੇ ਉਸੇ ਤਰ੍ਹਾਂ ਕੀਤਾ। ਜੁੱਤੀਆਂ ਮਾਰ-

ਮਾਰ ਕੇ ਬੰਨ੍ਹ ਤਾਂ ਕੀ ਖੁੱਲ੍ਹਣਾ ਸੀ ਸਗੋਂ ਪਾਪਾਂ ਦੀ ਪੰਡ ਲੈ ਕੇ ਖਾਲਸੇ ਦੀ ਜੁੱਤੀ ਥੱਲੇ ਲੱਗ ਕੇ ਪਾਪੀ ਨਰਕ ਸਿਧਾਰ ਗਿਆ। ਦੂਜੇ ਸਿਰ ਦੀ ਬਾਤ ਕਰ ਰਿਹਾ ਸਾਂ ਸੋ ਦੂਜਾ ਸਿਰ ਹੈ ਭਾਈ ਤਾਰੂ ਸਿੰਘ ਜੀ ਦਾ ਜਿਸ ਨੂੰ ਰੋਲਣਾ ਚਾਹਿਆ ਪਰ ਅੱਜ ਉਹ ਐਸਾ ਇਤਿਹਾਸ ਕੋਲ ਸੰਭਾਲਿਆ ਪਿਆ ਹੈ ਕਿ ਸਿੱਖ ਨੇ ਅਜਿਹੇ ਸਿੱਖ ਦੀ ਨਿਤ ਕੁਰਬਾਨੀ ਯਾਦ ਕਰਨ ਲਈ ਸ਼ਬਦ ਅਰਦਾਸ ਵਿੱਚ ਹੀ ਸ਼ਾਮਿਲ ਕਰ ਦਿੱਤੇ ਕਿ ਜਿਨ੍ਹਾਂ ਨੇ ਖੋਪਰੀਆਂ ਲੁਹਾਈਆਂ ਇਤਿਆਦਿ। ਇਕ ਸਿਰ ਉਹ ਹੈ ਜਿਸ ਨੂੰ ਵਕਤ ਨੇ ਸਲਾਮ ਕੀਤੀ ਪਰ ਇਤਿਹਾਸ ਫਿਟਕਾਰ ਪਾਉਂਦਾ ਹੈ। ਦੂਜਾ ਸਿਰ ਜਿਸ ਦੀ ਖੋਪਰੀ ਉਤਾਰ ਕੇ ਰੋਲਣਾ ਚਾਹਿਆ ਪਰ ਅੱਜ ਇਤਿਹਾਸ ਨਮਸਕਾਰਾਂ ਕਰਦਾ ਹੈ।

# ਅਸੀਸ

ਮਾਤਾ-ਪਿਤਾ ਦੇ ਗਹਿਰੇ ਰਿਸ਼ਤੇ ਵਿੱਚੋਂ ਮਨੁੱਖੀ ਜਾਮਾ ਉਪਜਿਆ ਹੈ। ਪਿਤਾ ਸਾਰੀ ਜ਼ਿੰਦਗੀ ਆਪ ਹੱਡ ਭੰਨਵੀਂ ਮਿਹਨਤ ਕਰਕੇ ਆਪਣੀ ਔਲਾਦ ਲਈ ਸੁੱਖਾਂ ਦੀ ਪ੍ਰਾਪਤੀ ਲਈ ਉਪਰਾਲੇ ਕਰਦਾ ਹੈ। ਔਲਾਦ ਦਾ ਪਿਤਾ ਨਾਲ ਵੀ ਖ਼ਾਸ ਪਿਆਰ ਹੁੰਦਾ ਹੈ ਪਰ ਫਿਰ ਵੀ ਜੋ ਧੁਰ ਅੰਦਰ ਹਿਰਦੇ ਵਿੱਚ ਥਾਂ ਮਾਤਾ ਦੀ ਹੁੰਦੀ ਹੈ ਉਹ ਪਿਤਾ ਦੀ ਨਹੀਂ ਹੁੰਦੀ। ਮਾਤਾ ਨੇ ਆਪਣੀ ਕੁੱਖ ਵਿੱਚ ਰੱਖ ਕੇ, ਆਪਣੀਆਂ ਆਂਦਰਾਂ ਦੀ ਸਾਂਝ ਜੋੜੀ ਰੱਖੀ। ਕੁੱਖ ਤੋਂ ਗੋਦ ਵਿੱਚ ਆਉਂਦਿਆਂ ਹੀ ਆਪਣਾ ਸਾਰਾ ਨੂਰ ਦੁੱਧ ਰੂਪ ਵਿੱਚ ਬੱਚੇ ਨੂੰ ਪਿਲਾ ਕੇ, ਉਸ ਦੀ ਬਚਪਨ ਦੀ ਜ਼ਿੰਦਗੀ ਦੇ ਦੁੱਖ ਝੱਲ ਕੇ ਉਸ ਨੂੰ ਸੁੱਖ ਦਿੰਦੀ ਹੈ। ਸ਼ਾਇਦ ਇਹੋ ਕਾਰਨ ਹੋਵੇਗਾ ਕਿ ਸੰਸਾਰ ਦੇ ਆਲਮ ਪੁਰਸ਼ਾਂ ਦੀਆਂ ਕਲਮਾਂ ਨੇ ਜਿਤਨੀਆਂ ਮਾਂ ਦੀਆਂ ਤਾਰੀਫ਼ਾਂ ਲਿਖੀਆਂ ਹਨ ਉਤਨੀਆਂ ਪਿਤਾ ਦੀਆਂ ਨਹੀਂ ਲਿਖੀਆਂ। ਮਾਂ ਪੇਟ ਵਿੱਚ ਰੱਖ ਕੇ ਸਰੀਰ ਦੀ ਘਾੜਤ ਘੜਦੀ ਹੈ ਪਰ ਗੋਦ ਵਿੱਚ ਬਿਠਾ ਕੇ ਉਸ ਨੂੰ ਜ਼ਿੰਦਗੀ ਦਾ ਪਹਿਲਾ ਸਬਕ ਪੜ੍ਹਾਉਂਦੀ ਹੈ। ਮਾਂ ਕੋਲ ਹੀ ਪਰਮੇਸ਼ਰ ਨੇ ਅਜਿਹਾ ਪ੍ਰੇਮ ਦਾ ਖ਼ਜ਼ਾਨਾ ਬਖ਼ਸ਼ਿਸ਼ ਕੀਤਾ ਹੈ ਜਿਸ ਨਾਲ ਮਾਂ ਬੱਚੇ ਨੂੰ ਅੰਦਰੋਂ ਪਿਆਰ ਨਾਲ ਭਰ ਦਿੰਦੀ ਹੈ। ਬੱਚੇ ਕੋਲ ਸੱਚੀ ਮੁਸਕਾਨ ਮਾਂ ਦੇ ਪ੍ਰੇਮ ਦੀ ਹੀ ਨਿਸ਼ਾਨੀ ਹੈ। ਕੁੱਝ ਵਿਦਵਾਨਾਂ ਦੇ ਵੀਚਾਰ ਹਨ ਜ਼ਿੰਦਗੀ ਦੇ ਕੁਰੱਖਤ ਰਾਹਾਂ 'ਤੇ ਮਾਂ ਦੀਆਂ ਅਸੀਸਾਂ ਹੀ ਫੁੱਲਾਂ ਵਾਂਗ ਬਣਦੀਆਂ ਹਨ। ਇਨ੍ਹਾਂ ਅਸੀਸਾਂ ਦੇ ਫੁੱਲਾਂ ਵਿੱਚੋਂ ਨਿਕਲੀ ਹੌਸਲੇ ਅਤੇ ਪਿਆਰ ਦੀ ਖ਼ੁਸ਼ਬੋ ਇਨ੍ਹਾਂ ਕੁਰੱਖਤ ਰਾਹਾਂ ਨੂੰ ਵੀ ਸੁਹਾਵਣਾ ਬਣਾ ਦਿੰਦੀ ਹੈ। ਨਿਪੋਲੀਅਨ ਵਰਗੇ ਵੀ ਆਖਦੇ ਹਨ ਕਿ "ਤੁਸੀਂ ਮੈਨੂੰ ਚੰਗੀਆਂ ਮਾਵਾਂ ਦਿਓ ਮੈਂ ਤੁਹਾਨੂੰ ਚੰਗੀ ਕੌਮ ਦਿਆਂਗਾ।" ਸੱਚ ਹੈ ਸੁਚੱਜੀ ਮਾਂ ਦੀ ਸੋਚ ਹੀ ਸ਼ਖ਼ਸੀਅਤ ਦੀ ਘਾੜਤ ਘੜਦੀ ਹੈ। ਮਾਂ ਦੇ ਪਿਆਰ ਤੋਂ ਬਿਨਾਂ ਮਨੁੱਖ ਦੇਖਣ ਨੂੰ ਮਨੁੱਖ ਹੁੰਦਾ ਹੈ ਪਰ ਉਸ ਦੇ ਅੰਦਰਲੀ ਮਨੁੱਖਤਾ ਉਸ ਉੱਚੇ ਮੁਕਾਮ ਉੱਤੇ ਨਹੀਂ ਪਹੁੰਚ ਸਕਦੀ ਜਿਥੇ ਕਿਸੇ ਦੀ ਸੱਚੀ ਮਨੁੱਖਤਾ ਅੱਗੇ ਆਪ-ਮੁਹਾਰੇ ਸਿਰ ਝੁਕ ਜਾਵੇ।

ਬੱਚਾ ਭਾਵੇਂ ਰੱਬ ਦੀ ਲਿਵ ਨਾਲ ਜੁੜ ਕੇ ਮਾਤਾ ਦੇ ਉਦਰ ਵਿੱਚ ਸਮਾਂ ਗੁਜ਼ਾਰਦਾ ਹੈ ਪਰ ਜਨਮ ਮਗਰੋਂ ਜਦੋਂ ਬੋਲਣ ਦੀ ਕੋਸ਼ਿਸ਼ ਕਰਦਾ ਹੈ ਤਾਂ ਇਸ

ਨਿਰਛੱਲ, ਕੋਮਲ ਅਤੇ ਨਿਰਮਲ ਮੁੱਖੋਂ ਰੱਬ ਤੋਂ ਵੀ ਪਹਿਲਾਂ ਮਾਂ ਦਾ ਹੀ ਨਾਮ ਨਿਕਲਦਾ ਹੈ। ਇਹ ਗੱਲ ਵੱਖਰੀ ਹੈ ਕਿ ਸਿਆਣੀ ਮਾਂ ਆਪਣੇ ਹੀ ਨਾਮ ਨਾਲ ਨਹੀਂ ਬਲਕਿ ਪ੍ਰਮੇਸ਼ਰ ਦੇ ਨਾਮ ਨਾਲ ਜੋੜ ਦਿੰਦੀ ਹੈ ਪਰ ਬੱਚਾ ਪਹਿਲਾਂ ਮਾਂ ਦਾ ਹੀ ਨਾਮ ਲੈਂਦਾ ਹੈ।

ਦੁਨੀਆਂ ਵਿੱਚ ਮਾਂਵਾਂ ਵੱਖਰੇ-ਵੱਖਰੇ ਰੂਪ ਵਿੱਚ ਹੋ ਸਕਦੀਆਂ ਹਨ ਕਿਉਂਕਿ ਹਰ ਜੀਵਨ ਦੀ ਸ਼ੁਰੂਆਤ ਅਕਸਰ ਮਾਂ ਤੋਂ ਹੈ। ਮਾਂ ਭਾਵੇਂ ਪਸ਼ੂ ਦੀ ਹੋਵੇ, ਭਾਵੇਂ ਪੰਛੀ ਦੀ ਹੋਵੇ, ਭਾਵੇਂ ਮਨੁੱਖ ਦੀ ਹੋਵੇ ਪਰ ਹਰ ਇਕ ਮਾਂ ਦੀ ਮਮਤਾ ਇਕੋ ਜਿਹੀ ਹੈ। ਪਸ਼ੂ ਪੰਛੀਆਂ ਵਿੱਚ ਵੀ ਮਾਂ ਪ੍ਰੇਮ ਵਿੱਚ ਬੰਨ੍ਹੀ ਹੋਈ ਆਪਣਾ ਫ਼ਰਜ਼ ਨਿਭਾਉਂਦੀ ਅਤੇ ਲਾਡ ਲਡਾਉਂਦੀ ਨਜ਼ਰ ਆ ਜਾਂਦੀ ਹੈ। ਰੱਬੀ ਬਾਣੀ ਵਿੱਚ ਇਕ ਉਦਾਹਰਣ ਵੀ ਵਰਤੀ ਗਈ ਹੈ ਕਿ ਗਾਂ ਪੇਟ ਦੀ ਭੁੱਖ ਮਿਟਾਉਣ ਲਈ ਦੂਰ ਚੁੱਗਣ ਲਈ ਚਲੇ ਗਈ ਪਰ ਉਸ ਦਾ ਧਿਆਨ ਆਪਣੇ ਪਿੱਛੇ ਬੱਚੇ ਵਿੱਚ ਹੀ ਰਹਿੰਦਾ ਹੈ।

*"ਮੰਦਰ ਏਕ ਦੁਆਰ ਦਸ ਜਾਕੇ ਗਉ ਚਰਾਵਨ ਛਡੀਅਲੇ॥*
*ਪਾਂਚ ਕੋਸ ਪਰ ਗਉ ਚਰਾਵਤ ਚੀਤਿ ਸੁ ਬਛਰਾ ਰਾਖੀਅਲੇ॥"*

ਪਿਤਾ ਦੇ ਰਿਸ਼ਤੇ ਨੂੰ ਵੀ ਛੁਟਿਆਇਆ ਨਹੀਂ ਗਿਆ। ਪਿਤਾ ਵੀ ਅਨੇਕਾਂ ਸੰਕਟ ਝੱਲ ਕੇ ਕਮਾਈ ਕਰਕੇ ਲੁਟਾਉਂਦਾ ਹੈ ਤਾਂ ਉਸ ਨੂੰ ਵੀ ਵਾਰ-ਵਾਰ ਔਲਾਦ ਦੀ ਮੋਹ-ਮਮਤਾ ਤੋਂ ਉੱਚਾ ਉੱਠਣ ਲਈ ਉਪਦੇਸ਼ ਹੈ ਕਿਉਂਕਿ ਪਿਤਾ ਵੀ ਬਹੁਤ ਪਿਆਰ ਕਰਦੇ ਹਨ।

*"ਬਹੁ ਪਰਪੰਚ ਕਰ ਪਰ ਧਨ ਲਿਆਵੈ॥*
*ਸੁਤ ਦਾਰਾ ਪਹਿ ਆਨ ਲੁਟਾਵੈ॥"*

ਇਥੇ ਅਨੇਕਾਂ ਪਰਪੰਚ ਕਰਕੇ ਲਿਆਂਦੇ ਧੰਨ ਨੂੰ ਪਿਤਾ ਆਪਣੇ ਔਲਾਦ 'ਤੇ ਲੁਟਾ ਦਿੰਦਾ ਹੈ। ਲਿਖਣ ਤੋਂ ਮੁਰਾਦ ਹੈ ਕਿ ਰਿਸ਼ਤਾ ਪਿਤਾ ਦਾ ਵੀ ਨਿੱਘਾ ਹੈ। ਪਰ ਮਾਂ ਲਈ ਕਾਦਰ ਨੇ ਕੁਝ ਵੱਖਰੀ ਹੀ ਘਾੜਤ ਘੜੀ ਹੈ।

ਅਬਰਾਹਮ ਲਿੰਕਨ ਵਰਗੇ ਵੀ ਕਹਿ ਉੱਠੇ ਕਿ ਮੈਂ ਜੋ ਕੁੱਝ ਵੀ ਹਾਂ ਉਹ ਆਪਣੀ ਮਾਂ ਦੇ ਕਾਰਨ ਹਾਂ। ਜੋ ਕੁਝ ਵੀ ਹੋਣ ਦੀ ਆਸ ਰੱਖਦਾ ਹਾਂ ਇਹ ਵੀ ਸਭ ਕੁਝ ਮੇਰੀ ਫਰਿਸ਼ਤਿਆਂ ਵਰਗੀ ਮਾਂ ਦੀ ਬਦੌਲਤ ਹੀ ਹੈ। ਮਾਂ ਬੱਚੇ ਦੀ ਖ਼ਾਤਰ ਆਪਾ ਵਾਰ ਦਿੰਦੀ ਹੈ ਪਰ ਇਹ ਵੀ ਦੁੱਖ ਦੀ ਗੱਲ ਹੈ ਕਿ ਕਦੇ ਕਿਸੇ

ਪੁੱਤਰ ਨੇ ਉਤਨਾ ਚੰਗਾ ਬਣਨ ਦੀ ਕੋਸ਼ਿਸ਼ ਨਹੀਂ ਕੀਤੀ ਜਿਤਨੀ ਉਸ ਦੀ ਮਾਂ ਨੇ ਚੰਗੀ ਬਣ ਕੇ ਉਸ ਨੂੰ ਪਾਲਿਆ ਸੀ।

ਇਕ ਨਗਰ ਵਿੱਚ ਇਕ ਪਰਿਵਾਰ ਰਹਿੰਦਾ ਸੀ। ਪਰਿਵਾਰ ਦੇ ਚਾਰ ਮੈਂਬਰ ਸਨ। ਪਤੀ ਪਤਨੀ ਅਤੇ ਦੋ ਬੱਚੇ। ਖ਼ੁਸ਼ੀਆਂ ਨਾਲ ਰਹਿੰਦੇ ਇਸ ਪਰਿਵਾਰ ਦੀਆਂ ਖ਼ੁਸ਼ੀਆਂ ਗ਼ਮੀਆਂ ਵਿੱਚ ਬਦਲ ਗਈਆਂ। ਜਦੋਂ ਘਰ ਦਾ ਮੁੱਖੀ ਅਚਾਨਕ ਦਿਲ ਦੇ ਦੌਰੇ ਕਾਰਨ ਮੌਤ ਦੀ ਗੋਦ ਜਾ ਸੁੱਤਾ। ਮਾਂ ਨੇ ਬਹੁਤ ਹੀ ਮੁਸੀਤਬਾਂ ਝੱਲ ਕੇ ਪੁੱਤਰਾਂ ਨੂੰ ਪਾਲਿਆ। ਇਕ ਵਾਰੀ ਇਕ ਪੁੱਤਰ ਸਰਦੀ ਦੀ ਰਾਤ ਅਚਾਨਕ ਠੰਡ ਲੱਗਣ ਕਾਰਨ ਬਿਮਾਰ ਹੋ ਗਿਆ। ਮਾਂ ਨੇ ਗੁਆਂਢੀਆਂ ਨੂੰ ਉਠਾਇਆ, ਡਾਕਟਰ ਕੋਲ ਜਾਣ ਲਈ ਮਿੰਨਤ ਤਰਲਾ ਕੀਤਾ ਪਰ ਗੁਆਂਢੀਆਂ ਨੇ ਕਹਿ ਦਿੱਤਾ ਕਿ ਠੀਕ ਹੈ ਸਵੇਰੇ ਲੈ ਚੱਲਾਂਗੇ। ਇੱਥੋਂ ਕੁਝ ਦੂਰੀ 'ਤੇ ਡਾਕਟਰ ਦੀ ਘਰ ਵਿੱਚ ਹੀ ਦੁਕਾਨ ਹੈ। ਗੁਆਂਢੀ ਤਾਂ ਅਰਾਮ ਨਾਲ ਪੈ ਸਕਦੇ ਹਨ ਪਰ ਮਾਂ ਇਕ ਰਿਸ਼ਤਾ ਹੀ ਅਜਿਹਾ ਹੈ। ਰਾਤ ਨੂੰ ਹੀ ਡਾਕਟਰ ਕੋਲੋਂ ਦਵਾਈ ਲੈ ਕੇ ਆਈ। ਸਮੇਂ ਨੇ ਆਪਣੀ ਰਫ਼ਤਾਰ ਨਾਲ ਚਲਦਿਆਂ ਬੱਚਿਆਂ ਨੂੰ ਜੁਆਨ ਤੇ ਮਾਂ ਨੂੰ ਬੁੱਢੀ ਕਰ ਦਿੱਤਾ। ਅੱਜ ਉਹ ਬੁੱਢੀ ਮਾਂ ਬਿਮਾਰ ਹੋ ਗਈ। ਉਸ ਨੇ ਪੁੱਤਰ ਨੂੰ ਕੋਲ ਬੁਲਾ ਕੇ ਦਵਾਈ ਲਈ ਕਿਹਾ ਤਾਂ ਪੁੱਤਰ ਨੇ ਜਵਾਬ ਦਿੱਤਾ ਕਿ ਮਾਤਾ ਜੀ ਦੋ ਦਿਨਾਂ ਬਾਅਦ ਮੈਨੂੰ ਦਫ਼ਤਰੋਂ ਛੁੱਟੀ ਹੈ ਮੈਂ ਉਸ ਦਿਨ ਲੈ ਕੇ ਚੱਲਾਂਗਾ। ਰੱਬ ਦਾ ਸਬੱਬ ਉਹ ਨਾਲ ਵਾਲਾ ਗੁਆਂਢੀ ਵੀ ਸਾਰੀ ਕਹਾਣੀ ਵੇਖ ਰਿਹਾ ਸੀ ਤਾਂ ਉਸ ਨੇ ਕਿਹਾ ਕਿ ਬੇਟੇ! ਕਦੇ ਤੂੰ ਵੀ ਇਸੇ ਤਰ੍ਹਾਂ ਬਿਮਾਰ ਹੋਇਆ ਸੀ ਪਰ ਤੇਰੀ ਮਾਤਾ ਨੇ ਦਿਨ ਚੜ੍ਹਨ ਤੱਕ ਦਾ ਵੀ ਇੰਤਜ਼ਾਰ ਨਹੀਂ ਕੀਤਾ ਸੀ। ਦਵਾਈ ਰਾਤ ਨੂੰ ਹੀ ਡਾਕਟਰ ਦੀ ਦੁਕਾਨ ਖੁਲ੍ਹਵਾ ਕੇ ਲੈ ਲਈ ਸੀ। ਅੱਜ ਮਾਂ ਬਿਮਾਰ ਹੈ ਪਰ ਤੇਰੇ ਕੋਲ ਮਾਂ ਦੀ ਦਵਾਈ ਜੋਗਾ ਵਕਤ ਨਹੀਂ। ਸੱਚ ਹੈ ਜਿਤਨਾ ਸੁੱਖ ਮਾਂ ਦੀ ਗੋਦ ਵਿੱਚ ਬੱਚੇ ਨੂੰ ਹੁੰਦਾ ਹੈ ਉਤਨਾ ਸੁੱਖ ਮਾਂ ਦੇ ਬੁਢਾਪੇ ਵੇਲੇ ਪੁੱਤਰ ਆਪਣੇ ਘਰ ਵਿੱਚ ਵੀ ਉਹ ਸੁੱਖ ਨਹੀਂ ਦੇ ਸਕਦਾ। ਮਾਂ ਫਿਰ ਵੀ ਅਸੀਸਾਂ ਹੀ ਦਿੰਦੀ ਹੈ।

ਇਹ ਕਾਦਰ ਦੀ ਕਮਾਲ ਮਿਸਾਲ ਹੈ ਕਿ ਮਾਂ ਦਾ ਹਿਰਦਾ ਹੀ ਰਹਿਮਤਾਂ ਭਰਿਆ ਅਤੇ ਭਲਾ ਮੰਗਣ ਵਾਲਾ ਬਣਾਇਆ ਹੈ। ਭਗਤ ਕਬੀਰ ਸਾਹਿਬ ਜੀ ਦੇ ਬਚਨ ਹਨ ਕਿ ਮਾਂ ਤਾਂ ਪੁੱਤਰ ਭਾਵ ਔਲਾਦ ਦੇ ਪ੍ਰੇਮ ਪਿਆਰ ਵਿੱਚ ਇਤਨੀ ਡੁੱਬ ਜਾਂਦੀ ਹੈ ਕਿ ਅਸਲੀਅਤ ਵੀ ਭੁੱਲ ਜਾਂਦੀ ਹੈ। ਜਦੋਂ ਬੱਚੇ ਦਾ

ਜਨਮ ਹੋਇਆ ਤਾਂ ਉਸ ਕੋਲ ਪ੍ਰਮੇਸ਼ਰ ਜੀ ਨੇ ਉਮਰ ਦਾ ਇਕ ਖ਼ਜ਼ਾਨਾ ਬਖ਼ਸ਼ਿਆ ਹੈ। ਇਹ ਖ਼ਜ਼ਾਨਾ ਜ਼ਿੰਦਗੀ ਦੇ ਪਹਿਲੇ ਸੁਆਸ ਤੋਂ ਖ਼ਰਚਣਾ ਸ਼ੁਰੂ ਹੋ ਜਾਂਦਾ ਹੈ। ਜਿਹੜਾ ਖ਼ਜ਼ਾਨਾ ਲਗਾਤਾਰ ਵਰਤਿਆ ਜਾਵੇ ਪਰ ਉਸ ਵਿੱਚ ਹੋਰ ਵਾਧਾ ਨਾ ਹੋ ਸਕੇ ਤਾਂ ਉਹ ਘਟਣਾ ਸ਼ੁਰੂ ਹੋ ਜਾਂਦਾ ਹੈ। ਇਹੋ ਕਾਰਨ ਹੈ ਕਿ ਹਰ ਇਕ ਦੀ ਉਮਰ ਦਾ ਖ਼ਜ਼ਾਨਾ ਇਕ ਦਿਨ ਮੁੱਕ ਜਾਂਦਾ ਹੈ ਕਿਉਂਕਿ ਇਸ ਵਿੱਚ ਹੋਰ ਉਮਰ ਦੀ ਪੂੰਜੀ ਨਹੀਂ ਪਾਈ ਜਾ ਸਕਦੀ। ਬਾਕੀ ਖ਼ਜ਼ਾਨੇ ਵਰਤਦਿਆਂ ਮਨੁੱਖ ਮੁੱਕ ਜਾਣ ਦੇ ਡਰ ਕਰਕੇ ਉਸ ਵਿੱਚ ਹੋਰ-ਹੋਰ ਪਾਉਂਦਾ ਰਹਿੰਦਾ ਹੈ ਪਰ ਜ਼ਿੰਦਗੀ ਦੇ ਖ਼ਜ਼ਾਨੇ ਵਿੱਚ ਇਹ ਵਾਧਾ ਨਹੀਂ ਕਰ ਸਕਦਾ। ਸੋ ਭਗਤ ਕਬੀਰ ਸਾਹਿਬ ਨੇ ਆਖਿਆ ਹੈ ਕਿ ਅਸਲ ਵਿੱਚ ਤਾਂ ਬੱਚਾ ਘਟ ਰਿਹਾ ਹੈ ਪਰ ਭੋਲੀ ਮਾਂ ਸਮਝਦੀ ਹੈ ਕਿ ਮੇਰਾ ਪੁੱਤਰ ਵੱਡਾ ਹੋ ਰਿਹਾ ਹੈ।

*"ਜਨਨੀ ਜਾਨਤ ਸੁਤ ਬਡਾ ਹੋਤ ਹੈ॥*
*ਇਤਨਾ ਕੁ ਨ ਜਾਨੈ ਕਿ ਦਿਨ-ਦਿਨ ਅਵਧ ਘਟਤ ਹੈ॥"*

ਗੁਰਬਾਣੀ ਅੰਦਰ ਵੀ ਜਦੋਂ ਜੀਵ ਕਿਸੇ ਅੰਦਰ ਦੀ ਬਾਤ ਨੂੰ ਸਾਂਝਾ ਕਰਦਾ ਹੈ ਤਾਂ ਉਹ ਮਾਂ ਨਾਲ ਹੀ ਸਾਂਝਾ ਕਰਦਾ ਹੈ। ਜਿਵੇਂ ਅਜਿਹੇ ਅਨੇਕਾਂ ਪ੍ਰਮਾਣ ਹਨ।

*"ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈਂ ਪਾਇਆ॥"*
*"ਮਾਈਚਰਨ ਗੁਰ ਮੀਠੇ॥*
*ਵਡੈ ਭਾਗਿ ਦੇਵੈ ਪਰਮੇਸਰ ਕੋਟਿ ਫਲਾਂ ਦਰਸ਼ਨ ਗੁਰ ਡੀਠੇ॥"*
*"ਮਾਈ ਮੈ ਧਨ ਪਾਇਓ ਹਰਿ ਨਾਮ॥*
*ਮਨ ਮੇਰੋ ਧਾਵਨ ਤੇ ਛੁਟਿਓ ਕਰਿ ਬੈਠੋ ਬਿਸ਼ਰਾਮ॥"*
*"ਮਾਈ ਮੇਰੇ ਮਨ ਕੋ ਸੁਖ॥*
*ਕੋਟਿ ਅਨੰਦ ਰਾਜ ਸੁਖ ਭੁਗਵੈ ਹਰਿ ਸਿਮਰਤ ਬਿਨਸੈ ਸਭ ਦੁਖ॥"*

ਜਿੰਨੀ ਵਾਰੀ ਸਤਿਗੁਰੂ ਜੀ ਨੇ ਸਿਮਰਨ ਦੀ ਉਦਾਹਰਣ ਦਿੱਤੀ ਉਹ ਵੀ ਪਿਤਾ ਨਾਲੋਂ ਮਾਂ ਦੀ ਮਿਸਾਲ ਹੀ ਆਈ ਹੈ।

*"ਕਹਿਤ ਨਾਮਦੇਉ ਸੁਨਹੁ ਤ੍ਰਿਲੋਚਨ ਬਾਲਕ ਪਾਲਨ ਪੌਢੀਅਲੇ॥*
*ਅੰਤਰਿ ਬਾਹਰਿ ਕਾਜ ਬਿਰੂਪੀ ਚੀਤਿ ਸੋ ਬਾਰਿਕ ਰਾਖੀਅਲੇ॥"*
*"ਜਿਉ ਜਨਨੀ ਸੁਤਿ ਜਾਣਿ ਪਾਲਤੀ ਰਾਖੈ ਨਦਰਿ ਮਝਾਰਿ॥*
*ਅੰਤਰਿ ਬਾਹਰਿ ਮੁਖਿ ਦੇਇ ਗਿਰਾਸ, ਖਿਨੁ ਖਿਨੁ ਪੋਚਾਰਿ॥" (੧੯੮)*

ਭਾਈ ਗੁਰਦਾਸ ਜੀ ਦਾ ਬਚਨ ਵੀ ਬਹੁਤ ਪਿਆਰਾ ਹੈ ਕਿ

*"ਪਾਲਨਾ ਸੋਵਾਇ ਮਾਇ, ਗ੍ਰਿਹਿ ਕਾਜ ਲਾਗੈ ਜਾਇ।*
*ਸੁਨ ਸੁਤ ਰੁਦਨ ਪਹਿ ਪੀਆਵੈ ਮਨ ਮੋਦ ਕੋ॥"*
*"ਜੇ ਮਾਉ ਪੁਤੈ ਵਿਸੁ ਦੇ ਤਿਸ ਤੇ ਕਿਸ ਪਿਆਰਾ॥"*

*(ਵਾਰ ੩੫-੨੨)*

ਇਸ ਤੋਂ ਸਪੱਸ਼ਟ ਹੈ ਕਿ ਮਾਂ ਨਾਲ ਰਿਸ਼ਤਾ ਕਿਸੇ ਗਹਿਰੇ ਤਲ 'ਚ ਸਾਂਝ ਹੈ। ਸੰਸਾਰਕ ਤੱਥਾਂ ਵਿੱਚ ਵੀ ਆਮ ਲੋਕੀਂ ਕੋਈ ਢਾਈ ਮਾਵਾਂ ਕਹਿੰਦਾ ਹੈ ਕੋਈ ਤਿੰਨ ਮਾਵਾਂ ਕਹਿੰਦਾ ਹੈ ਜਿਵੇਂ ਭਗਤ ਫ਼ਰੀਦ ਜੀ ਦੀ ਮਾਂ ਪੂਰਨ ਮਾਂ, ਭਗਤ ਧ੍ਰੂ ਜੀ ਦੀ ਮਾਤਾ ਪੂਰਨ ਮਾਂ, ਪਰ ਜੋਗੀ ਗੋਪੀ ਨਾਥ ਦੀ ਮਾਤਾ, ਆਪ ਜੋਗੀ ਬਣਾ ਕੇ ਡੋਲ ਗਈ ਸੀ ਇਸ ਲਈ ਉਸ ਨੂੰ ਅੱਧੀ ਮਾਂ ਆਖਦੇ ਹਨ ਭਾਵ ਇਹ ਹੈ ਕਿ ਜ਼ਿਕਰ ਮਾਂ ਦਾ ਹੀ ਹੈ ਇਥੇ ਵੀ ਜ਼ਿਕਰ ਪਿਤਾ ਦਾ ਨਹੀਂ ਆਇਆ।

ਗੁਰੂ ਅਰਜਨ ਪਾਤਿਸ਼ਾਹ ਜੀ ਨੂੰ ਬਚਪਨ ਦੀ ਉਮਰ ਵਿੱਚ ਨਾਨੇ ਗੁਰੂ, ਗੁਰੂ ਅਮਰਦਾਸ ਜੀ ਦੀ ਪ੍ਰੇਮ ਭਿੱਜੀ ਅਸੀਸ ਪ੍ਰਾਪਤ ਹੋਈ ਪਰ ਉਨ੍ਹਾਂ ਨੇ ਵੀ ਜਦੋਂ ਗੁਰਬਾਣੀ ਵਿੱਚ ਜ਼ਿਕਰ ਕੀਤਾ ਤਾਂ ਉਹ ਕੇਵਲ ਮਾਂ ਦੀ ਅਸੀਸ ਦਾ ਹੀ ਕੀਤਾ ਹੈ।

ਭਗਤ ਫ਼ਰੀਦ ਜੀ ਨੇ ਵੀ ਇਕ ਰੱਬੀ ਇਸ਼ਕ ਵਿੱਚ ਰਤੇ ਦਰਵੇਸ਼ ਲਈ ਜਿਥੇ ਅਤਿ ਪਿਆਰੇ ਸ਼ਬਦ ਵਰਤੇ ਹਨ ਉਥੇ ਮਾਤਾ-ਪਿਤਾ ਦੇ ਰਿਸ਼ਤੇ ਵਿੱਚੋਂ ਉਨ੍ਹਾਂ ਨੇ ਵੀ ਮਾਂ ਦਾ ਹੀ ਰਿਸ਼ਤਾ ਚੁਣਿਆ ਹੈ।

*"ਆਪਿ ਲੀਏ ਲੜਿ ਲਾਇ ਦਰਿ ਦਰਵੇਸ਼ ਸੇ॥*
*ਤਿਨ ਧੰਨੁ ਜਣੇਦੀ ਮਾਉ, ਆਏ ਸਫਲ ਸੇ॥"* *(੪੮੮)*

ਮਾਂ ਨਾਲ ਜੀਵਨ ਦੀ ਡੂੰਘੀ ਸਾਂਝ ਹੋਣ ਕਰਕੇ ਜਿਥੇ ਹਰ ਥਾਂ ਮਾਂ ਦਾ ਰਿਸ਼ਤਾ ਹੀ ਲਿਆ ਗਿਆ ਹੈ ਉਥੇ ਪੁੱਤਰ ਤੇ ਕਪੁੱਤਰ ਹੋਣ 'ਤੇ ਵੀ ਉਲ੍ਹਾਮਾ ਮਾਂ ਨੂੰ ਹੀ ਜਾਂਦਾ ਹੈ।

*"ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ॥*
*ਤਿਨ ਸੁੰਞੀ ਦੇਹ ਫਿਰੈ ਬਿਨ ਨਾਵੈ ਓਇ ਖਪਿ ਖਪਿ ਮੁਏ ਕਰਾਂਝਾ॥"*

ਭਗਤ ਕਬੀਰ ਸਾਹਿਬ ਜੀ ਆਖਦੇ ਹਨ ਜਿਸ ਗੁਰੂ ਕੋਲੋਂ ਭਰਮ ਦੀ

ਨਿਵਰਤੀ ਨਾ ਹੋਵੇ ਤਾਂ ਜੇਕਰ ਉਸ ਦੇ ਮਾਪਿਆਂ ਵਿੱਚੋਂ ਮੇਰੀ ਨਜ਼ਰ ਵਿੱਚ ਦੋਸ਼ੀ ਹੈ ਤਾਂ ਮਾਂ ਨੂੰ ਹੀ ਆਖ ਸਕਦਾ ਹਾਂ।

*"ਕਬੀਰ ਮਾਂਇ ਮੁੰਡਹੁ ਤਿਹ ਮੂਹੁ ਕੀ ਜਾਂ ਤੇ ਭਰਮ ਨ ਜਾਇ॥"*

ਪਿਆਰ ਅਤੇ ਖੱਟ ਕਮਾ ਕੇ ਖੁਆਲਣ ਵਿੱਚ ਭਾਵੇਂ ਪਿਤਾ ਵੀ ਕਦੇ ਕਮੀ ਨਹੀਂ ਛੱਡਦਾ। ਹਰ ਔਖੀ ਘੜੀ ਨੂੰ ਵੀ ਆਪਣੀ ਔਲਾਦ ਦਾ ਸੁੱਖ ਜਾਣ ਕੇ ਆਪਣੇ ਹੱਡਾਂ 'ਤੇ ਹੰਢਾ ਲੈਂਦਾ ਹੈ ਪਰ ਜਿਥੇ ਜੀਵਨ ਦੀ ਘਾੜਤ ਦੀ ਬਾਤ ਹੈ ਉਥੇ ਜ਼ਿਕਰ ਮਾਂ ਦਾ ਹੀ ਚੱਲਦਾ ਹੈ। ਸੋ ਧੰਨ ਗੁਰੂ ਅਰਜਨ ਪਾਤਿਸ਼ਾਹ ਜੀ ਨੇ ਵੀ ਜਦੋਂ ਅਸੀਸ ਦੀ ਗੱਲ ਕੀਤੀ ਤਾਂ ਬਚਨ ਮਾਂ ਵੱਲੋਂ ਹੀ ਅਖਵਾਏ ਹਨ।

*"ਪੂਤਾ, ਮਾਤਾ ਕੀ ਅਸੀਸ॥*
*ਨਿਮਖ ਨ ਬਿਸਰਹ ਤੁਮ ਕਉ ਹਰਿ ਹਰਿ ਸਦਾ ਭਜਹੁ ਜਗਦੀਸ॥"*

ਧਾਰਮਿਕ ਦੁਨੀਆਂ ਦਾ ਇਕ ਨਿਚੋੜ ਹੈ ਕਿ ਮਨੁੱਖ ਦੀ ਅਸਲ ਜ਼ਿੰਦਗੀ ਹੀ ਨਾਮ ਸਿਮਰਨ ਵਿੱਚ ਹੈ। ਸਾਰੇ ਸੁੱਖ, ਸੱਚੀ ਵਡਿਆਈ, ਪ੍ਰਭੂ ਪਿਆਰ, ਖਾਧਾ ਪੈਧਾ ਸਫਲ, ਜ਼ਿੰਦਗੀ ਪਵਿੱਤਰ ਇਹ ਸਭ ਕੁੱਝ ਨਾਮ ਸਿਮਰਨ ਵਿੱਚੋਂ ਹੀ ਪ੍ਰਾਪਤ ਹੁੰਦਾ ਹੈ। ਇਸ ਲਈ ਹੀ ਮਾਂ ਰੂਪ ਗੁਰੂ ਜੀ ਨੇ ਜਗਿਆਸੂ ਰੂਪ ਪੁੱਤਰ ਨੂੰ ਇਹ ਅਸੀਸ ਬਖ਼ਸ਼ੀ ਹੈ ਕਿ ਤੈਨੂੰ ਕਦੇ ਵੀ ਪ੍ਰਮੇਸ਼ਰ ਜੀ ਦਾ ਨਾਮ ਨਾ ਬਿਸਰੇ ਕਿਉਂਕਿ

*"ਜਿਨੀ ਨਾਮ ਬਿਸਾਰਿਆ ਸੇ ਹੋਤ ਦੇਖੇ ਖੇਹ॥*
*ਪੁਤਰ ਮਿਤ੍ਰ ਬਿਲਾਸ ਬਨਿਤਾ ਤੂਟਤੇ ਇਹ ਨੇਹੁ॥"*
*"ਸਾਸਤ ਸਿਮ੍ਰਿਤਿ ਬੇਦ ਬੀਚਾਰੇ ਮਹਾ ਪੁਰਖਨ ਇਉ ਕਹਿਆ॥*
*ਬਿਨ ਹਰਿ ਭਜਨ ਨਹੀਂ ਨਿਸਤਾਰਾ ਸੂਖ ਨ ਕਿਨਹੂੰ ਲਹਿਆ॥"*

*(੨੧੫)*

*"ਤੂੰ ਬਿਸਰੈ ਤਾ ਸਭ ਕੋ ਲਾਗੂ ਚੀਤ ਆਵੈ ਤਾ ਸੇਵਾ॥*
*ਅਵਰ ਨ ਕੋਊ ਦੂਜਾ ਸੁਝੈ ਸਾਚੇ ਅਲਖ ਅਭੇਵਾ॥"*

ਕੋਈ ਮਾਂ ਨਹੀਂ ਚਾਹੁੰਦੀ ਕਿ ਮੇਰਾ ਪੁੱਤਰ ਕਦੇ ਖੁਆਰ ਹੋਵੇ। ਖੁਆਰੀ ਹਰਿ ਨੂੰ ਬਿਸਾਰਨ ਵਿੱਚ ਹੈ। "ਹਰਿ ਬਿਸਰਤ ਸਦਾ ਖੁਆਰੀ"। ਇਸ ਖੁਆਰੀ ਤੋਂ ਬਚਾਉਣ ਲਈ ਪਹਿਲੀ ਅਸੀਸ ਹੀ ਇਹ ਹੈ ਕਿ ਕਦੇ ਪਰਮੇਸ਼ਰ ਜੀ ਦੀ

ਯਾਦ ਨਾ ਭੁੱਲੇ। ਹਰ ਰੋਜ਼ ਦੀ ਅਰਦਾਸ ਹੀ ਬਣ ਜਾਵੇ ਕਿ

*"ਵਿਸਰ ਨਾਹੀ ਦਾਤਾਰ ਆਪਣਾ ਨਾਮ ਦੇਹੁ॥*
*ਗੁਣ ਗਾਵਾਂ ਦਿਨ ਰਾਤਿ ਨਾਨਕ ਚਾਉ ਏਹੁ॥"*

ਸੱਚੇ ਹਿਰਦੇ ਨਾਲ ਮਾਂ ਹਮੇਸ਼ਾਂ ਹੀ ਪੁੱਤਰ ਨੂੰ ਸੁਖੀ ਵੇਖਣ ਲਈ ਸੁੱਖਾਂ ਦੇ ਮੂਲ ਨਾਲ ਜੋੜ ਦਿੰਦੀ ਹੈ। ਮਾਂ ਦੀਆਂ ਅਸੀਸਾਂ ਨਾਲ ਬੰਦਗੀ ਦੇ ਰਾਹ 'ਤੇ ਤੁਰੇ ਉਨ੍ਹਾਂ ਪੁਰਖਾਂ ਦੇ ਅੰਮ੍ਰਿਤ ਬੋਲ ਅੱਜ ਮਨੁੱਖਤਾ ਲਈ ਚਾਨਣ ਮੁਨਾਰਾ ਹਨ। ਮਾਂ ਦੀ ਵੀ ਤਸਵੀਰ ਪ੍ਰਗਟ ਹੋ ਜਾਂਦੀ ਹੈ ਕਿ ਮਾਂ ਚਾਹਵੇ ਤਾਂ ਆਪਣੀ ਔਲਾਦ ਦੇ ਮਨ ਮੰਦਰ ਅੰਦਰ ਪ੍ਰਭੂ ਪ੍ਰੇਮ ਪੈਦਾ ਕਰ ਸਕਦੀ ਹੈ।

*ਜਿਸ ਸਿਮਰਤ ਸਭ ਕਿਲਵਿਖ ਨਾਸਹਿ ਪਿਤਰੀ ਹੋਹਿ ਉਧਾਰੋ॥*
*ਸੋ ਹਰਿ ਹਰਿ ਤੁਮ ਸਦ ਹੀ ਜਾਪਹੁ ਜਾਂ ਕਾ ਅੰਤ ਨ ਪਾਰੋ॥*

ਧਰਮ ਦਾ ਅਰਥ ਪ੍ਰਭੂ ਮਿਲਾਪ ਦਾ ਵਸੀਲਾ ਹੁੰਦਾ ਹੈ। ਵਸੀਲਾ ਭਾਵ ਸਾਧਨ ਕੀ ਕਰ ਸਕਦਾ ਹੈ ਜੇਕਰ ਪ੍ਰਭੂ ਦੀ ਹੀ ਪਹਿਚਾਣ ਨਾ ਹੋਵੇ। ਮਾਂ ਨੇ ਅਸੀਸ ਨਾਲ ਇਹ ਵੀ ਕਿਰਪਾ ਕਰ ਦਿੱਤੀ ਕਿ ਸੰਸਾਰ ਪੂਜਾ ਤਾਂ ਬਹੁਤ ਕਰ ਰਿਹਾ ਹੈ ਪਰ ਇਹ ਕੋਈ ਵਿਰਲਾ ਹੀ ਜਾਣਦਾ ਹੈ ਕਿ ਪੂਜਾ ਕਿਸ ਦੀ ਕਰਨੀ ਹੈ। ਗੁਰਬਾਣੀ ਵਿੱਚੋਂ ਦੋ ਵੀਚਾਰਾਂ ਕਦੇ ਵੀ ਅੱਖੋਂ ਪਰੋਖੇ ਨਹੀਂ ਕੀਤੀਆਂ ਜਾ ਸਕਦੀਆਂ। ਪਹਿਲੀ ਵੀਚਾਰ ਹੈ ਕਿ ਪੂਜਾ ਕਿਸ ਦੀ ਕਰਨੀ ਹੈ, ਸਾਰੀ ਗੁਰਬਾਣੀ ਵਿੱਚ ਇਸ ਦੀ ਬਹੁਤ ਹੀ ਵਿਸਥਾਰ ਨਾਲ ਵੀਚਾਰ ਆਈ ਹੈ। ਦੂਜੀ ਵੀਚਾਰ ਹੈ ਕਿ ਪੂਜਾ ਕਿਸ ਤਰ੍ਹਾਂ ਕਰਨੀ ਹੈ। ਇਸ ਵੀਚਾਰ ਦੀ ਵੀ ਬਹੁਤ ਹੀ ਖੁੱਲ੍ਹ ਕੇ ਵਿਆਖਿਆ ਕੀਤੀ ਹੋਈ ਹੈ। ਇਥੇ ਵੀ ਹਜ਼ੂਰ ਨੇ ਸਪੱਸ਼ਟ ਕਰ ਦਿੱਤਾ ਹੈ ਕਿ *"ਸਦਾ ਭਜਹੁ ਜਗਦੀਸ"* ਪਰ ਜਗਦੀਸ਼ ਹੈ ਕਿਹੜਾ? ਉਸ ਜਗਦੀਸ਼ ਦੀਆਂ ਨਿਸ਼ਾਨੀਆਂ ਹਨ ਕਿ "ਜਿਸ ਸਿਮਰਤ ਸਭ ਕਿਲਵਿਖ ਨਾਸਹਿ", ਜਿਸ ਦੇ ਸਿਮਰਨ ਭਾਵ ਜਿਸ ਦੀ ਯਾਦ ਵਿੱਚ ਇਹ ਤਾਕਤ ਹੈ ਕਿ ਜ਼ਿੰਦਗੀ ਦੇ ਹੀ ਨਹੀਂ ਬਲਕਿ ਜਨਮਾਂ-ਜਨਮਾਂ ਦੇ ਪਾਪ ਖ਼ਤਮ ਕਰ ਦੇਵੇ। ਜੀਵ ਜਿਸ ਨਾਲ ਵੀ ਜੁੜਦਾ ਹੈ ਉਹ ਹਰ ਇਕ ਚੀਜ਼ ਪਾਪ ਕਰਵਾਉਂਦੀ ਹੈ। ਮਾਇਆ ਨਾਲ ਜੁੜ ਗਿਆ ਤਦ ਵੀ ਪਾਪ ਕਰਨੇ ਪੈਂਦੇ ਹਨ।

*"ਪਾਪਾ ਬਾਝਹੁ ਹੋਵੈ ਨਾਹੀ ਮੁਇਆਂ ਸਾਥ ਨ ਜਾਈ॥*

ਘਰ ਪਰਿਵਾਰ ਦੇ ਜੀਆਂ ਨਾਲ ਜੁੜਿਆ ਫਿਰ ਵੀ ਪਾਪ ਹੀ ਕਰਦਾ ਰਿਹਾ ਕਿਉਂਕਿ ਇਹ ਵੀ ਪਾਪਾਂ ਵੱਲ ਹੀ ਪ੍ਰੇਰਦੇ ਹਨ।

*"ਬਹੁ ਪਰਪੰਚ ਕਰਿ ਪਰ ਧਨ ਲਿਆਵੈ॥ ਸੁਤ ਦਾਰਾ ਪਹਿ ਆਨ ਲੁਟਾਵੈ॥*
*ਮਨ ਮੇਰੇ ਭੂਲੇ ਕਪਟ ਨ ਕੀਜੈ॥ ਅੰਤ ਨਿਬੇਰਾ ਤੇਰੇ ਜੀਅ ਪਹਿ ਲੀਜੈ॥"*

ਵਿਕਾਰਾਂ ਨਾਲ ਜੁੜਿਆ ਤਦ ਵੀ ਪਾਪੀ ਹੀ ਬਣਿਆ।

*"ਪਾਪ ਕਰੇ ਪੰਚਾਂ ਕੈ ਵਸਿ ਰੇ॥ ਤੀਰਥ ਨਾਇ ਕਹਹਿ ਸਭ ਉਤਰੇ॥*
*ਬਹੁਰ ਕਮਾਵਹਿ ਹੋਇ ਨਿਸ਼ੰਕ॥ ਜਮਪੁਰਿ ਬਾਂਧ ਖਰੇ ਕਲੰਕ॥*

ਹੋਰ ਵੀ ਜਿੰਨੇ ਮਰਜ਼ੀ ਪੱਖ ਵੀਚਾਰ ਲਈਏ ਸਭ ਪਾਪਾਂ ਭਾਵ ਬੁਰੇ ਕਰਮਾਂ ਵੱਲ ਹੀ ਧਕੇਲਦੇ ਹਨ ਪਰ ਇਕ ਪ੍ਰਮੇਸ਼ਰ ਜੀ ਦਾ ਨਾਮ ਹੈ ਜਿਸ ਨਾਲ ਜੁੜਿਆਂ ਪਾਪ ਨਹੀਂ ਕਰਨੇ ਪੈਂਦੇ ਸਗੋਂ ਕੀਤੇ ਪਾਪ ਵੀ ਧੋਤੇ ਜਾਂਦੇ ਹਨ। ਪਵਿੱਤਰ ਬਚਨ ਹਨ ਕਿ—

*"ਚਰਨ ਚਲਹੁ ਮਾਰਗ ਗੋਬਿੰਦ॥ ਮਿਟਹਿ ਪਾਪ ਜਪੀਐ ਹਰਿ ਬਿੰਦ॥"*
ਭਰੀਐ ਮਤਿ ਪਾਪਾਂ ਕੈ ਸੰਗਿ॥ ਉਹ ਧੋਪੈ ਨਾਵੈ ਕੈ ਰੰਗਿ॥"

ਧੰਨ ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਤੋਂ ਬਹੁਤ ਸਮਾਂ ਪਹਿਲਾਂ ਅਜ਼ਾਮਲ ਹੋ ਚੁੱਕਾ ਸੀ। ਇਸ ਨੂੰ ਵੇਸਵਾ ਦਾ ਪ੍ਰੇਮੀ ਹੋਣ ਕਰਕੇ ਸਭ ਨੇ ਦੁਰਕਾਰ ਦਿੱਤਾ। ਪਾਪੀਆਂ ਦੀ ਲਿਸਟ ਵਿੱਚ ਵੱਡਾ ਪਾਪੀ ਕਰਕੇ ਜਾਣਿਆ ਜਾਂਦਾ ਸੀ। ਰਾਜੇ ਨੇ ਵੀ ਆਪਣੇ ਰਾਜ ਵਿੱਚੋਂ ਕੱਢ ਦਿੱਤਾ ਪਰ ਕਹਿੰਦੇ ਹਨ ਕਿ ਆਪਣੇ ਪੁੱਤਰ ਦਾ ਨਾਮ ਕਿਸੇ ਸਾਧੂ ਦੇ ਕਹਿਣ 'ਤੇ ਨਰਾਇਣ ਰੱਖ ਦਿੱਤਾ। ਇਸ ਨਰਾਇਣ ਨਾਮ ਤੋਂ ਹੀ ਅਸਲ ਨਰਾਇਣ ਦੀ ਯਾਦ ਪੱਕ ਗਈ ਤੇ ਪਵਿੱਤਰ ਹੋ ਕੇ ਰੱਬੀ ਦਰਗਾਹ ਵਿੱਚ ਪਰਵਾਨਿਆ ਗਿਆ। ਇਸ ਅਜ਼ਾਮਲ ਦੀ ਕਹਾਣੀ ਗੁਰੂ ਜੀ ਦੇ ਵੇਲੇ ਹਰ ਇਕ ਨੂੰ ਯਾਦ ਸੀ। ਗਨਿਕਾ ਨੂੰ ਵੀ ਪਾਪਾਂ ਦਾ ਹਾਰ ਪਰੋਕੇ ਗਲ ਪਾਉਣ ਵਾਲੀ ਕਿਹਾ ਹੈ ਭਾਵ ਬੇਅੰਤ ਪਾਪ ਕੀਤੇ ਸਨ। ਇਸ ਨੂੰ ਵੀ ਕਿਸੇ ਸਾਧੂ ਦੇ ਤੋਤੇ ਨੂੰ ਰਾਮ ਨਾਮ ਜਪਾਉਂਦਿਆਂ ਅਜਿਹੀ ਲਿਵ ਲੱਗੀ ਕਿ ਪਰਮੇਸ਼ਰ ਜੀ ਦੇ ਘਰ ਸਤਿਕਾਰੀ ਗਈ। ਇਹ ਸਭ ਕਹਾਣੀਆਂ ਗੁਰੂ ਜੀ ਤੋਂ ਪਹਿਲਾਂ ਹੋ ਚੁੱਕੀਆਂ ਸਨ। ਧੰਨ ਗੁਰੂ ਨਾਨਕ ਸਾਹਿਬ ਜੀ ਨੇ ਉਸ ਵਕਤ ਦਾ ਅਜ਼ਾਮਲ ਪਾਪੀ ਭਾਵ ਸੱਜਣ ਠੱਗ ਜਿਸ ਦੀ ਕਹਾਣੀ ਨਹੀਂ ਬਲਕਿ ਉਸ ਵੇਲੇ ਪਰਤੱਖ ਸੀ ਉਸ ਦੇ ਵੀ ਸਾਰੇ ਪਾਪ ਨਾਮ ਨਾਲ ਧੋ ਕੇ ਪਵਿੱਤਰ ਇਨਸਾਨ ਬਣਾ ਦਿੱਤਾ। ਉਸ ਦੀ ਮਿਸਾਲ ਰੱਬੀ ਬਾਣੀ ਵਿੱਚ ਅੰਕਿਤ ਕਰ ਦਿੱਤੀ। ਸਾਰੀ ਵੀਚਾਰ ਦਾ ਭਾਵ ਹੈ ਕਿ ਉਸ ਪਰਮੇਸ਼ਰ ਦੀ

ਯਾਦ ਨਾ ਭੁੱਲੇ ਜਿਸ ਦੇ ਨਾਮ ਵਿੱਚ ਇਤਨੀ ਤਾਕਤ ਹੈ ਕਿ "ਜਿਸ ਸਿਮਰਤ ਸਭ ਕਿਲਵਿਖ ਨਾਸਹਿੰ ਪਿਤਰੀ ਹੋਹਿ ਉਧਾਰੋ॥

ਬੰਦਗੀ ਕਰਨ ਵਾਲੇ ਦੇ ਮਾਪਿਆਂ ਦਾ ਵੀ ਸਤਿਕਾਰ ਹੁੰਦਾ ਹੈ। ਉਨ੍ਹਾਂ ਦਾ ਵੀ ਉਧਾਰ ਹੋ ਜਾਂਦਾ ਹੈ। ਜਪਣ ਨੂੰ ਸੰਸਾਰ ਸਾਰਾ ਜਪ ਹੀ ਰਿਹਾ ਹੈ ਪਰ ਇਥੇ ਵੀਚਾਰ ਹੈ ਕਿ ਉਸ ਨੂੰ ਜਪਣਾ ਹੈ ਜਿਸ ਦਾ ਕੋਈ ਵੀ ਪਾਰਾਵਾਰ ਨਹੀਂ ਪਾ ਸਕਦਾ। ਜਿਸ ਦਾ ਅੰਤ ਪੈ ਸਕਦਾ ਹੈ ਫਿਰ ਉਹ ਬੇਅੰਤ ਕਿਵੇਂ ਹੋ ਸਕਦਾ ਹੈ? ਅਸੀਸ ਨਾਲ ਇਹ ਵੀ ਕਿਰਪਾ ਕਰ ਦਿੱਤੀ ਕਿ ਕਿਹੜੇ ਜਗਦੀਸ਼ ਨੂੰ ਸਦਾ ਭਜਣਾ ਹੈ। ਉਸ ਦੇ ਭਜਣ ਦਾ ਵੀ ਕੀ ਲਾਭ ਜੇਕਰ ਜ਼ਿੰਦਗੀ ਪ੍ਰਮੇਸ਼ਰ ਦੇ ਮਿਲਾਪ ਰੂਪ ਆਪਣੀ ਮੰਜ਼ਿਲ ਨਾ ਪਾ ਸਕੀ।

*"ਸਤਿਗੁਰੁ ਤੁਮ ਕਉ ਹੋਇ ਦਇਆਲਾ ਸੰਤ ਸੰਗ ਤੇਰੀ ਪ੍ਰੀਤਿ॥*
*ਕਾਪੜੁ ਪਤਿ ਪਰਮੇਸਰ ਰਾਖੀ ਭੋਜਨ ਕੀਰਤਨ ਨੀਤਿ॥"*

ਜ਼ਿੰਦਗੀ ਦੀ ਸ਼ੁਰੂਆਤ ਬਹੁਤ ਹੀ ਨਿਰਮਲ ਹੁੰਦੀ ਹੈ। ਜਿਵੇਂ-ਜਿਵੇਂ ਸੰਗਤ ਮਿਲਦੀ ਹੈ ਉਸ ਤਰ੍ਹਾਂ ਹੀ ਫਿਰ ਜ਼ਿੰਦਗੀ ਮੋੜ ਕੱਟਦੀ ਜਾਂਦੀ ਹੈ। ਬਚਪਨ ਵਿੱਚ ਸਾਰਿਆਂ ਨੂੰ ਇਕੋ ਨਾਮ "ਬੱਚਾ" ਮਿਲਦਾ ਹੈ ਪਰ ਵੱਡੇ ਹੋ ਕੇ ਸੰਗਤੀ ਅਸਰ ਕਬੂਲ ਕੇ ਕੋਈ ਸੰਤ ਬਣ ਜਾਂਦਾ ਹੈ, ਕੋਈ ਪਾਪੀ ਬਣ ਜਾਂਦਾ ਹੈ, ਕੋਈ ਚੋਰ ਕੋਈ ਠੱਗ ਭਾਵ ਜਿਹੋ ਜਿਹੀ ਸੰਗਤ ਮਿਲੀ ਉਸ ਤਰ੍ਹਾਂ ਹੀ ਜ਼ਿੰਦਗੀ ਨੇ ਰਾਹ ਅਪਣਾ ਲਿਆ। ਜੇ ਚੋਰਾਂ ਦੀ ਸੰਗਤ ਚੋਰ ਬਣਾ ਦਿੰਦੀ ਹੈ। ਸ਼ਰਾਬੀ ਦੀ ਸੰਗਤ ਸ਼ਰਾਬੀ, ਜੁਆਰੀਆਂ ਦੀ ਸੰਗਤ ਜੁਆਰੀ ਫਿਰ ਸੰਤਾਂ ਦੀ ਸੰਗਤ ਸੰਤ ਬਣਾਉਂਦੀ ਹੈ ਤਾਂ ਮਾਂ ਨੇ ਅਸੀਸ ਹੀ ਇਹੋ ਦਿੱਤੀ ਕਿ ਸਤਿਗੁਰੂ ਦਇਆ ਕਰਕੇ ਗੁਰਮੁੱਖਾਂ ਦੀ ਸੰਗਤ ਬਖ਼ਸ਼ਿਸ਼ ਕਰੇ। ਇਹ ਸੰਗਤ ਗੁਰੂ ਕਿਰਪਾ ਨਾਲ ਹੀ ਨਸੀਬ ਹੁੰਦੀ ਹੈ।

*"ਵਡਭਾਗੀ ਹਰਿ ਸੰਗਤ ਪਾਵਹਿ॥ ਭਾਗਹੀਨ ਭਰਮ ਚੋਟਾਂ ਖਾਵਹਿ॥*
*ਬਿਨ ਭਾਗਾਂ ਸਤਸੰਗ ਨ ਲਭੈ॥ ਬਿਨ ਸੰਗਤ ਮੈਲ ਭਰੀਜੈ ਜੀਉ॥"*

ਆਮ ਸੰਸਾਰ ਸੁਤ ਦਾਰਾ ਸਿਉ ਪ੍ਰੀਤ ਲਗਾਈ ਹੋਣ ਕਰਕੇ ਜ਼ਿੰਦਗੀ ਦੀ ਬਾਜ਼ੀ ਹਾਰ ਜਾਂਦਾ ਹੈ ਪਰ ਮਾਂ ਅਸੀਸ ਦੇ ਰਹੀ ਹੈ ਕਿ ਤੇਰੀ ਪ੍ਰੀਤ ਸੰਤ ਸੰਗਤ ਨਾਲ ਹੋਵੇ। ਗੁਰਮੱਖਾਂ ਦੀ ਸੰਗਤ ਦਾ ਲਾਭ ਹੈ।

*"ਜਾਇ ਬਸਹੁ ਵਡਭਾਗਣੀ ਸਖੀਏ ਸੰਤਾਂ ਸੰਗ ਸਮਾਈਐ॥*
*ਤਹ ਦੂਖ ਨ ਭੂਖ ਨ ਰੋਗ ਬਿਆਪੈ ਚਰਨ ਕਮਲ ਲਿਵ ਲਾਈਐ॥*

*ਤਹ ਜਨਮ ਨ ਮਰਣੁ ਨ ਆਵਣ ਜਾਣਾ, ਨਿਹਚਲ ਸ਼ਰਣੀ ਪਾਈਐ॥*
*ਪ੍ਰੇਮ ਬਿਛੋਹ ਨ ਮੋਹ ਬਿਆਪੈ ਨਾਨਕ ਹਰਿ ਏਕੁ ਧਿਆਈਐ॥"*

(੮੦੩)

ਸੰਤ ਸੰਗਤ ਤੋਂ ਵਿਹੂਣੀ ਜ਼ਿੰਦਗੀ ਦੀ ਹਾਲਤ ਭਾਈ ਗੁਰਦਾਸ ਜੀ ਨੇ ਕੁੱਝ ਉਦਾਹਰਣਾਂ ਦੇ ਕੇ ਸਮਝਾਈ ਹੈ। ਸੰਗਤ ਤੋਂ ਟੁੱਟਿਆ ਪੁਰਖ ਬਾਹਰੋਂ ਵੇਖਣ ਨੂੰ ਭਾਵੇਂ ਆਮ ਮਨੁੱਖਾਂ ਵਰਗਾ ਹੀ ਲੱਗਦਾ ਹੈ ਪਰ ਉਸ ਦੀ ਅੰਦਰੂਨੀ ਅਵਸਥਾ ਦਾ ਜ਼ਿਕਰ ਭਾਈ ਸਾਹਿਬ ਬਾਹਰੀ ਦੁਨੀਆਂ ਦੀਆਂ ਉਦਾਹਰਨਾਂ ਦੇ ਕੇ ਸਮਝਾਉਂਦੇ ਹਨ।

ਜਿਵੇਂ ਕੱਪੜਾ ਭਾਵੇਂ ਕਿਤਨਾ ਵੀ ਕੀਮਤੀ ਹੋਵੇ, ਸੀਤਾ ਵੀ ਕਿਸੇ ਚੰਗੇ ਕਾਰੀਗਰ ਦਰਜ਼ੀ ਨੇ ਹੋਵੇ ਪਰ ਜੇਕਰ ਉਹ ਮੈਲਾ ਹੈ ਤਾਂ ਕੋਈ ਵੀ ਉਸ ਨੂੰ ਪਹਿਨਣ ਲਈ ਭਾਵ ਅਪਣਾਉਣ ਲਈ ਤਿਆਰ ਨਹੀਂ ਉਹ ਦੁਰਕਾਰਿਆ ਕੱਪੜਾ ਧੋ ਕੇ ਸਤਿਕਾਰਿਆ ਜਾਣ ਲੱਗ ਪੈਂਦਾ ਹੈ। ਆਪਾਂ ਹਰ ਰੋਜ਼ ਦੇਖਦੇ ਹਾਂ ਕਿ ਮੈਲੇ ਕੱਪੜੇ ਕਿਵੇਂ ਰੱਖੇ ਜਾਂਦੇ ਹਨ ਅਤੇ ਧੋ ਕੇ ਪ੍ਰੈੱਸ ਕੀਤੇ ਹੋਏ ਕਿਵੇਂ ਸੰਭਾਲ ਕੇ ਰੱਖੇ ਜਾਂਦੇ ਹਨ। ਫ਼ਰਕ ਸਿਰਫ਼ ਮੈਲੇ ਅਤੇ ਧੋਤੇ ਹੋਣ ਦਾ ਹੈ। ਕੱਪੜਾ ਤਾਂ ਭਾਵੇਂ ਉਹੋ ਹੀ ਸੀ। ਮਨੁੱਖ ਵੀ ਜਿੰਨਾ ਮਰਜ਼ੀ ਸੋਹਣਾ ਹੋਵੇ, ਉੱਚੀ ਕੁੱਲ ਹੋਵੇ, ਅਮੀਰ ਘਰਾਣੇ ਵਿੱਚੋਂ ਹੋਵੇ ਪਰ ਜੇਕਰ ਪਾਪੀ ਹੈ ਤਾਂ ਕੋਈ ਵੀ ਸਤਿਕਾਰਦਾ ਨਹੀਂ ਬਲਕਿ ਦੁਰਕਾਰਦਾ ਹੀ ਹੈ ਪਰ ਜੇਕਰ ਉਹ ਸਤਸੰਗਤ ਵਿੱਚ ਆ ਕੇ ਆਪਣਾ ਜੀਵਨ ਪਵਿੱਤਰ ਕਰ ਲੈਂਦਾ ਹੈ ਤਾਂ ਸੰਸਾਰ ਉਸ ਨੂੰ ਫਿਰ ਕਿਵੇਂ ਧਾਰਮਿਕ ਗ੍ਰੰਥਾਂ ਵਿੱਚ ਉਨ੍ਹਾਂ ਦੇ ਨਾਮ ਲਿਖ-ਲਿਖ ਕੇ ਨਮਸਕਾਰਾਂ ਕਰਦਾ ਹੈ।

ਦੂਜੀ ਮਿਸਾਲ ਹੈ ਜਿਹੜੇ ਵਾਲ ਸੁਹੱਪਣ ਵਿੱਚ ਵਾਧਾ ਕਰ ਦਿੰਦੇ ਹਨ ਹਰ ਇਕ ਦੀ ਦਿੱਖ ਦਾ ਕਾਰਨ ਬਣਾ ਦਿੰਦੇ ਹਨ ਪਰ ਉਹੋ ਹੀ ਵਾਲ ਜੇਕਰ ਇਸ਼ਨਾਨ ਕਰਕੇ ਤੇਲ ਨਾ ਲਾ ਕੇ ਉਲਝਾ ਕੇ ਹੀ ਰੱਖੇ ਜਾਣ ਤਾਂ ਇਹ ਸੁਹੱਪਣ ਦੀ ਬਜਾਇ ਸ਼ਕਲ ਡਰਾਉਣੀ ਬਣਾ ਦਿੰਦੇ ਹਨ। ਤੇਲ ਲਾ ਕੇ ਚੰਗੀ ਤਰ੍ਹਾਂ ਸੰਵਾਰੇ ਹੋਏ ਕੇਸ ਸ਼ੋਭਾ ਵਧਾ ਦਿੰਦੇ ਹਨ। ਇਸ ਤਰ੍ਹਾਂ ਹੀ ਗੁਰੂ ਦੀ ਵੀਚਾਰ ਨਾਲ ਸੰਗਤ ਰੂਪ ਕੰਘੇ ਨਾਲ ਜਿਹੜਾ ਪੁਰਖ ਆਪਣੀ ਜ਼ਿੰਦਗੀ ਸ਼ਿੰਗਾਰ ਲੈਂਦਾ ਹੈ ਉਸ ਦੇ ਦਰਸ਼ਨਾਂ ਲਈ ਲੋਕਾਈ ਭਾਵਨਾ ਰੱਖਦੀ ਹੈ।

ਤੀਜੀ ਉਦਾਹਰਣ ਹੈ ਕਿ ਸ਼ੀਸ਼ਾ ਜੇਕਰ ਸਾਫ਼ ਨਾ ਕੀਤਾ ਜਾਵੇ ਤਾਂ ਹਰ

ਮਹਿੰਗੇ ਤੋਂ ਮਹਿੰਗਾ ਸ਼ੀਸ਼ਾ ਵੀ ਮੁੱਖ ਨਹੀਂ ਵਿਖਾ ਸਕਦਾ। ਸਾਫ਼ ਕੀਤਾ ਸ਼ੀਸ਼ਾ ਹੋਰਾਂ ਨੂੰ ਵੀ ਆਪਣਾ ਮੁੱਖ ਸਾਫ਼ ਕਰਨ ਦੀ ਪ੍ਰੇਰਨਾ ਦੇਣ ਲੱਗ ਪੈਂਦਾ ਹੈ। ਇਸ ਤਰ੍ਹਾਂ ਹੀ ਸੰਗਤ ਤੋਂ ਟੁੱਟਿਆ ਪੁਰਖ ਮੈਲੇ ਸ਼ੀਸ਼ੇ ਵਰਗਾ ਹੈ। ਜਦੋਂ ਸੰਗਤ ਕਰਦਾ ਹੈ ਤਾਂ ਮਨ ਰੂਪ ਸ਼ੀਸ਼ਾ ਧੋਤਾ ਜਾਂਦਾ ਹੈ ਜਿਹੜਾ ਹੋਰਨਾਂ ਲਈ ਵੀ ਪ੍ਰੇਰਨਾ ਸਰੋਤ ਬਣ ਜਾਂਦਾ ਹੈ।

ਵਰਖਾ ਤੋਂ ਬਗ਼ੈਰ ਕੋਈ ਖੇਤੀ ਵਿੱਚੋਂ ਲਾਭ ਕਿਵੇਂ ਖੱਟ ਸਕਦਾ ਹੈ? ਜ਼ਮੀਨ ਵੀ ਚੰਗੀ ਹੈ। ਬੀਜ ਵੀ ਚੰਗਾ ਸੀ ਪਰ "**ਜਲ ਬਿਨ ਸਾਖ ਕੁਮਾਲਵਤੀ ਉਪਜੈ ਨਾਹੀ ਦਾਮ**" ਦੇ ਮਹਾਂਵਾਕ ਅਨੁਸਾਰ ਬਿਨਾਂ ਪਾਣੀ ਤੋਂ ਲਾਭ ਪ੍ਰਾਪਤ ਨਹੀਂ ਹੋ ਸਕਦਾ। ਇਸ ਤਰ੍ਹਾਂ ਹੀ ਮਨੁੱਖਾ ਜਾਮਾ ਵੀ ਕੀਮਤੀ ਹੈ, ਨਾਮ ਦਾ ਬੀਜ ਵੀ ਚੰਗਾ ਹੈ ਪਰ ਬਖ਼ਸ਼ਿਸ਼ ਦੇ ਪਾਣੀ ਤੋਂ ਬਿਨਾਂ ਲਾਭਕਾਰੀ ਕਿਵੇਂ ਹੋ ਸਕਦਾ ਹੈ।

ਘਰ ਦੀ ਵੀ ਇਸ ਤਰ੍ਹਾਂ ਦੀ ਹੀ ਉਦਾਹਰਣ ਹੈ ਕਿ ਘਰ ਕਿਤਨਾ ਵੀ ਕੀਮਤੀ ਬਣਾ ਲਵੋ ਪਰ ਉਸ ਵਿਚਲਾ ਅੰਧਕਾਰ ਤਾਂ ਕੇਵਲ ਦੀਪਕ ਦੇ ਉਜਾਗਰ ਹੋਇਆਂ ਹੀ ਦੂਰ ਹੋਣਾ ਹੈ। ਘਰ ਵਿਚਲੀ ਹੀ ਇਕ ਹੋਰ ਮਿਸਾਲ ਹੈ ਕਿ ਸਬਜ਼ੀ, ਦਾਲ ਅਤੇ ਹੋਰ ਭੋਜਨ ਜਿੰਨਾ ਮਰਜ਼ੀ ਚੰਗਾ ਹੋਵੇ ਪਰ ਉਸ ਵਿੱਚ ਖਾਣ ਲਾਇਕ ਬਣਾਉਣ ਵਾਸਤੇ, ਸੁਆਦ, ਰਸ ਪੈਦਾ ਕਰਨ ਵਾਸਤੇ ਘਿਉ ਲੂਣ ਆਦਿਕ ਦੀ ਅਤਿਅੰਤ ਜ਼ਰੂਰਤ ਹੈ। ਨਹੀਂ ਤਾਂ ਕੀਮਤੀ ਭੋਜਨ ਵੀ ਬੇਰਸਾ ਹੀ ਹੋਵੇਗਾ। ਇਨ੍ਹਾਂ ਸਾਰੀਆਂ ਉਦਾਹਰਨਾਂ ਦੇ ਕੇ ਭਾਈ ਸਾਹਿਬ ਜੀ ਆਖਦੇ ਹਨ ਕਿ ਸੰਗਤ ਤੋਂ ਬਗ਼ੈਰ ਮਨੁੱਖ ਦੀ ਜ਼ਿੰਦਗੀ ਇਕ ਮੈਲੇ ਕੱਪੜੇ ਵਰਗੀ, ਉਲਝੇ ਹੋਏ ਡਰਾਉਣੇ ਕੇਸਾਂ ਵਰਗੀ, ਮਲੀਨ ਹੋਏ ਸ਼ੀਸ਼ੇ ਵਰਗੀ, ਮਾਰੂ ਖੇਤੀ ਵਰਗੀ, ਬਿਨਾਂ ਚਾਨਣ ਤੋਂ ਘਰ ਵਰਗੀ, ਬਿਨਾਂ ਘਿਉ ਲੂਣ ਮਿਰਚ ਤੋਂ ਬਣੇ ਭੋਜਨ ਵਰਗੀ ਬੇ-ਸੁਆਦੀ ਅਤੇ ਬੇਕਾਰ ਹੁੰਦੀ ਹੈ। ਇਸੇ ਲਈ ਮਾਂ ਨੇ ਅਸੀਸ ਵਿੱਚ ਇਹ ਬਖ਼ਸ਼ਿਸ਼ ਵੀ ਕਰ ਦਿੱਤੀ ਕਿ ਸਤਸੰਗਤਿ ਨਾਲ ਪ੍ਰੀਤ ਬਣੀ ਰਵੇ ਤਾਂ ਕਿ ਜੀਵਨ ਸੁੱਖਾਂ ਭਰਿਆ ਸੁਹਾਵਣਾ ਅਤੇ ਜਨਮ-ਮਰਨ ਤੋਂ ਮੁਕਤ ਹੋ ਸਕੇ।

*"ਜੈਸੇ ਜਲ ਧੋਏ ਬਿਨ ਅੰਬਰ ਮਲੀਨ ਹੋਤ,*
*ਬਿਨ ਤੇਲ ਮੇਲੋ ਭੇਸੇ ਕੇਸ ਹੂੰ ਭਿਆਨ ਹੈ॥*
*ਜੈਸੇ ਬਿਨ ਮਾਂ ਜੇ ਦਰਸਨ ਜੋਤਿ ਹੀਨ ਹੋਤ,*
*ਬਰਖਾ ਜੈਸੇ ਖੇਤ ਮੈ ਨ ਧਾਨ ਹੈ॥*

*ਜੈਸੇ ਬਿਨ ਦੀਪਕ ਭਵਨ ਅੰਧਕਾਰ ਹੋਤ,*
*ਲੈਣ ਘ੍ਰਿਤ ਬਿਨ ਜੈਸੇ ਭੋਜਨ ਸਮਾਨ ਹੈ॥*
*ਤੈਸੇ ਬਿਨ ਸਾਧ ਸੰਗਤ ਜਨਮ ਮਰਨ ਦੁਖ,*
*ਮਿਟਤ ਨ ਭਰਮ ਬਿਨ ਗੁਰ ਗਿਆਨ ਹੈ॥* (੫੩੭)

ਚੰਗੀ ਸੰਗਤ ਦਾ ਪ੍ਰਾਪਤ ਹੋਣਾ ਵੀ ਰੱਬੀ ਰਹਿਮਤਾਂ ਵਿੱਚੋਂ ਇਕ ਅਦੁੱਤੀ ਰਹਿਮਤ ਹੈ। ਤਦ ਹੀ ਪੰਥ ਦਰਦੀਆਂ ਨੇ ਅਰਦਾਸ ਦੇ ਅਖ਼ੀਰ ਵਿੱਚ ਇਹ ਬੋਲ ਰੱਖ ਦਿੱਤੇ ਕਿ ਸੇਈ ਪਿਆਰੇ ਮੇਲ ਜਿਨਾ ਮਿਲਿਆ ਤੇਰਾ ਨਾਮ ਚਿਤ ਆਵੈ॥ ਸਿਆਣੇ ਲੋਕਾਂ ਦੀ ਕਹਾਵਤ ਹੈ ਕਿ "ਫਲ ਆਪਣੀ ਰੰਗਤ ਤੋਂ ਅਤੇ ਮਨੁੱਖ ਆਪਣੀ ਸੰਗਤ ਤੋਂ ਪਹਿਚਾਣਿਆ ਜਾਂਦਾ ਹੈ। ਕਬੀਰ ਸਾਹਿਬ ਜੀ ਵੀ ਇਕ ਬਹੁਤ ਪਿਆਰੀ ਵੀਚਾਰ ਦੱਸਦੇ ਹਨ ਕਿ ਇਕ ਉਹ ਸੰਗਤ ਹੈ ਜਿਹੜੀ ਅੰਤ ਤੱਕ ਨਿਰਬਾਹ ਕਰਦੀ ਹੈ ਪਰ ਦੂਜਾ ਅਜਿਹਾ ਸੰਗ ਵੀ ਹੈ ਜਿਹੜਾ ਬਿਨਾਸ ਕਰ ਦਿੰਦਾ ਹੈ।

*"ਕਬੀਰ ਸੰਗਤ ਕਰੀਐ ਸਾਧ ਕੀ ਅੰਤ ਕਰੇ ਨਿਰਬਾਹ॥*
*ਸਾਕਤ ਸੰਗ ਨ ਕੀਜੀਐ ਜਾਂ ਤੇ ਹੋਇ ਬਿਨਾਹ॥"*

ਗੁਰੂ ਮਾਂ ਨੇ ਠੰਡੇ ਅਤੇ ਪ੍ਰੇਮ ਭਿੱਜੇ ਹਿਰਦੇ ਵਿੱਚੋਂ ਅਸੀਸ ਦਿੰਦਿਆਂ ਇਹ ਵੀ ਬਚਨ ਆਖ ਦਿੱਤੇ ਕਿ ਜ਼ਿੰਦਗੀ ਭਰ ਨਾਮ ਰਸੀਆਂ ਗੁਰਮੁਖਾਂ ਦੀ ਸੰਗਤ ਨਸੀਬ ਹੋਵੇ। ਇਹ ਸਤਿਗੁਰੂ ਜੀ ਦੀ ਦਇਆਲਤਾ ਵਿੱਚੋਂ ਪ੍ਰਾਪਤ ਹੋਣਾ ਹੈ।

ਸੰਸਾਰੀ ਲੋਕਾਂ ਦੀ ਸੋਚ ਸੰਸਾਰ ਤੱਕ ਹੀ ਉਡਾਰੀਆਂ ਮਾਰ ਕੇ ਸੰਸਾਰਕ ਪੱਧਰ ਤੱਕ ਦੀਆਂ ਹੀ ਗੱਲਾਂ ਕਰ ਸਕਦੀ ਹੈ ਜਿਵੇਂ ਇਕ ਤੱਤ ਕੱਢ ਲਿਆ ਕਿ ਜ਼ਿੰਦਗੀ ਲਈ ਰੋਟੀ, ਕੱਪੜਾ ਅਤੇ ਮਕਾਨ ਹੋਣਾ ਬਹੁਤ ਹੀ ਜ਼ਰੂਰੀ ਹੈ। ਅਧਿਆਤਮਿਕ ਜ਼ਿੰਦਗੀ ਤੋਂ ਬਿਨਾਂ ਮਨੁੱਖ ਕੀਮਤੀ ਤੋਂ ਕੀਮਤੀ ਕੱਪੜੇ ਪਹਿਨ ਕੇ ਵੀ ਸੰਸਾਰ ਅੰਦਰ ਅਤੇ ਨਿਰੰਕਾਰ ਘਰ ਬਿਨਾਂ ਪਤਿ ਤੋਂ ਨੰਗਾ ਹੈ। ਅਜਿਹੇ ਬੇਪਤਿ ਲੋਕਾਂ ਨੇ ਹੀ ਇੱਜ਼ਤਦਾਰ ਲੋਕਾਂ ਨੂੰ ਵੀ ਬੇਪਤਿ ਕਰਨਾ ਚਾਹਿਆ। ਧਰਤੀ ਧਰਮਸ਼ਾਲਾ ਨੂੰ ਮਲੀਨ ਕਰ ਦਿੱਤਾ।

ਸੰਨ 1661 ਵਿੱਚ ਔਰੰਗਜ਼ੇਬ ਦੀ ਜ਼ੁਲਮੀ ਸੋਚ ਨੇ ਸਰਮਦ ਦਾ ਇਸ ਕਰਕੇ ਕਤਲ ਕਰਵਾ ਦਿੱਤਾ ਕਿ ਉਹ ਆਪਣੇ ਸਰੀਰ 'ਤੇ ਬਸਤਰ ਨਹੀਂ ਪਹਿਨਦਾ ਸੀ। ਔਰੰਗਜ਼ੇਬ ਦੇ ਪੁੱਛਣ 'ਤੇ ਇਕੋ ਜਵਾਬ ਦਿੱਤਾ ਸੀ ਕਿ ਮੈਂ ਤਾਂ ਬਿਨਾਂ ਕੱਪੜਿਆਂ ਤੋਂ ਵੀ ਸੰਸਾਰ ਵਿੱਚ ਅਤੇ ਨਿਰੰਕਾਰ ਦੇ ਘਰ ਢੱਕਿਆ

ਹੋਇਆ ਹਾਂ ਪਰ ਤੂੰ ਕੀਮਤੀ ਕੱਪੜਿਆਂ ਨਾਲ ਢੱਕਿਆ ਹੋਣ ਦੇ ਬਾਵਜੂਦ ਵੀ ਸੰਸਾਰ ਵਿੱਚ ਵੀ ਤੇ ਰੱਬੀ ਦਰਬਾਰ ਵਿੱਚ ਵੀ ਆਪਣੇ ਪਾਪਾਂ ਦੇ ਕਾਰਨ ਨੰਗਾ ਹੈਂ। ਗੁਰਬਾਣੀ ਦਾ ਵੀ ਪਵਿੱਤਰ ਬਚਨ ਹੈ ਕਿ—

*"ਨੰਗਾ ਦੋਜ਼ਕ ਚਾਲਿਆ ਤਾਂ ਦੀਸੈ ਖਰਾ ਡਰਾਵਣਾ॥*
*ਕਰਿ ਅਉਗੁਣ ਪਛੋਤਾਵਣਾ॥"*

ਇਸ ਅਜਿਹੇ ਸਰਮਦ ਦੀ ਕਰਨੀ ਕਰਕੇ ਹੀ ਅੱਜ ਸੰਸਾਰ ਉਸ ਨੂੰ ਯਾਦ ਕਰਦਾ ਹੈ। ਜਦੋਂ ਗੁਰੂ ਹਰਿ ਕ੍ਰਿਸ਼ਨ ਜੀ ਦਿੱਲੀ ਗਏ ਸਨ ਤਾਂ ਔਰੰਗਜ਼ੇਬ ਨੇ ਦਰਸ਼ਨ ਕਰਨੇ ਚਾਹੇ ਪਰ ਉਸ ਨੂੰ ਦਰਸ਼ਨ ਨਸੀਬ ਨਹੀਂ ਹੋਏ। ਔਰੰਗਜ਼ੇਬ ਨੂੰ ਗੁਰ ਹਰਿ ਕ੍ਰਿਸ਼ਨ ਸਾਹਿਬ ਜੀ ਨੇ ਇਕ ਸ਼ਬਦ ਲਿਖ ਕੇ ਦਿੱਤਾ ਸੀ ਕਿ *"ਕਿਆ ਖਾਧੇ ਕਿਆ ਪੈਧੇ ਹੋਇ"*।

ਇਸ ਤਰ੍ਹਾਂ ਹੀ ਮਹਾਂਵੀਰ ਜੈਨ ਨੇ ਆਪ ਕੋਈ ਕੱਪੜਾ ਨਾ ਪਾ ਕੇ ਵੀ ਜੋ ਇੱਜ਼ਤ ਪਿਆਰ ਪ੍ਰਾਪਤ ਕੀਤਾ ਹੈ ਉਹ ਪਿਆਰ ਸਤਿਕਾਰ ਕੋਈ ਹੋਰ ਜੈਨੀ ਨਹੀਂ ਖੱਟ ਸਕਿਆ ਜਦਕਿ ਹੈਰਾਨੀ ਦੀ ਗੱਲ ਹੈ ਕਿ ਮਹਾਂਵੀਰ ਜੈਨ ਨੂੰ ਮੰਨਣ ਵਾਲੇ ਹੀ ਸਭ ਤੋਂ ਵੱਧ ਵਪਾਰ ਕੱਪੜੇ ਦਾ ਹੀ ਕਰਦੇ ਹਨ।

ਗੁਰਮਤਿ ਨਗਨ ਰਹਿਣ ਨੂੰ ਵੀ ਤਰਜ਼ੀਹ ਨਹੀਂ ਦਿੰਦੀ ਪਰ ਇਹ ਵੀ ਸਪੱਸ਼ਟ ਕਰਦੀ ਹੈ ਕਿ ਦੁਨੀਆਂ ਦੇ ਕੱਪੜਿਆਂ ਦੇ ਨਾਲ-ਨਾਲ ਉਹ ਰੱਬੀ ਰਹਿਮਤ ਦਾ ਵੀ ਕੱਪੜਾ ਹੋਵੇ ਜਿਹੜਾ ਪਹਿਨਣ ਕਰਕੇ ਜ਼ਿੰਦਗੀ ਦੇ ਹਰ ਐਬ ਨੂੰ, ਪਾਪ ਨੂੰ, ਛੁਪਾ ਸਕਦਾ ਹੋਵੇ ਉਹ ਕੱਪੜਾ ਕੇਵਲ ਪ੍ਰਭੂ ਪ੍ਰੇਮ ਵਿੱਚੋਂ ਹੀ ਪ੍ਰਾਪਤ ਹੁੰਦਾ ਹੈ। "ਕਾਪੜ ਪਤਿ ਪਰਮੇਸਰ ਰਾਖੀ" ਅਜਿਹਾ ਕੱਪੜਾ ਨਸੀਬ ਹੋਵੇ ਜਿਸ ਨਾਲ ਪ੍ਰਮੇਸਰ ਜੀ ਹਰ ਥਾਂ 'ਤੇ ਪਤਿ ਰੱਖ ਲੈਣ। ਜਿਵੇਂ ਕੱਪੜਾ ਸਰੀਰ ਦਾ ਪਰਦਾ ਢੱਕ ਕੇ ਰੱਖਦਾ ਹੈ ਇਸ ਤਰ੍ਹਾਂ ਹੀ ਵਾਹਿਗੁਰੂ ਜੀ ਪੁੱਤਰ ਤੇਰੀ ਹਰ ਥਾਂ 'ਤੇ ਹਰ ਕਾਰਜ ਵਿੱਚ ਪਤਿ ਰੱਖੇ। ਪਤਿ ਤੋਂ ਬਿਨਾਂ ਤਾਂ ਖਾਣਾ ਪਹਿਨਣਾ ਵੀ ਹਰਾਮ ਦੇ ਬਰਾਬਰ ਹੀ ਗਿਣਿਆ ਜਾਂਦਾ ਹੈ।

*"ਜੇ ਜੀਵੈ ਪਤਿ ਲਥੀ ਜਾਏ, ਸਭ ਹਰਾਮ ਜੇਤਾ ਕਿਛੁ ਖਾਇ॥"*

ਇਹ ਵੀ ਗੱਲ ਚੇਤੇ ਰੱਖਣ ਵਾਲੀ ਹੈ ਕਿ ਜਿਸ ਨੂੰ ਆਪਣੀ ਪਤਿ ਦਾ ਖ਼ਿਆਲ ਹੋਵੇਗਾ ਉਹੋ ਹੀ ਦੂਜਿਆਂ ਦੀ ਪਤਿ ਦਾ ਰਖਵਾਲਾ ਬਣ ਸਕਦਾ ਹੈ। ਬੇਪਤਿ ਕੋਲੋਂ ਕਿਸੇ ਦੀ ਇੱਜ਼ਤ ਦੀ ਆਸ ਨਹੀਂ ਕੀਤੀ ਜਾ ਸਕਦੀ। ਸ਼ਾਇਦ

ਇਹੋ ਕਾਰਨ ਹੋਵੇਗਾ ਕਿ ਹਰ ਧੀ ਭੈਣ ਕਦੇ ਸਿੱਖ ਤੇ ਆਪਣੇ ਪਿਉ ਤੇ ਭਰਾ ਨਾਲੋਂ ਵੀ ਵੱਧ ਇਤਬਾਰ ਕਰਦੀ ਸੀ। ਜ਼ਾਲਮ ਧੀਆਂ ਭੈਣਾਂ ਲੁੱਟ ਕੇ ਲਿਜਾਂਦੇ ਸਨ ਪਰ ਖ਼ਾਲਸਾ ਹੀ ਇਨ੍ਹਾਂ ਨੂੰ ਛੁਡਵਾਉਂਦਾ ਸੀ ਫਿਰ ਇੱਜ਼ਤ ਨਾਲ ਘਰ ਵੀ ਭੇਜਦਾ ਸੀ।

ਮਾਂ ਨੇ ਇਸ ਕਰਕੇ ਹੀ ਅਸੀਸ ਵਿੱਚ ਇਹ ਸ਼ਬਦ ਵੀ ਰੱਖ ਦਿੱਤੇ ਕਿ ਹੇ ਪੁੱਤਰ ਜੀ! ਤੇਰੇ ਕੋਲ ਦੁਨਿਆਵੀ ਕੱਪੜਿਆਂ ਦੇ ਨਾਲ-ਨਾਲ ਉਹ ਕੱਪੜਾ ਵੀ ਹੋਵੇ ਜਿਹੜਾ ਭਾਗਾਂ ਭਾਵ ਬਖ਼ਸ਼ਿਸ਼ ਨਾਲ ਪ੍ਰਾਪਤ ਹੁੰਦਾ ਹੈ। ਇਹ ਸੰਸਾਰੀ ਕੱਪੜੇ ਕੇਵਲ ਸਰੀਰਕ ਪਰਦਾ ਕੱਜ ਸਕਦੇ ਹਾਂ ਪਰ ਜਿਹੜਾ ਕੱਪੜਾ ਸਤਿਗੁਰੂ ਜੀ ਦੀ ਬਖ਼ਸ਼ਿਸ਼ ਨਾਲ ਮਿਲਦਾ ਹੈ ਉਹ ਤਾਂ ਲੋਕ ਪ੍ਰਲੋਕ ਵਿੱਚ ਪਤਿ ਢੱਕ ਦਿੰਦਾ ਹੈ।

*"ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ॥*
*ਦਾਨਾ ਬੀਨਾ ਸਾਂਈ ਮੈਂਡਾ ਨਾਨਕ ਸਾਰ ਨ ਜਾਣਾ ਤੇਰੀ॥*
*ਤੈਂਡੇ ਸਿਮਰਨ ਹਭ ਕਿਛ ਲਭਮ ਬਿਖਮ ਨ ਡਿਠਮ ਕੋਈ॥*
*ਜਿਸੁ ਪਤਿ ਰਖੈ ਸਚਾ ਸਾਹਿਬ ਨਾਨਕ ਮੇਟ ਨ ਸਕੈ ਕੋਈ॥"*

ਇਸ ਲਈ "ਕਾਪੜ ਪਤਿ ਪਰਮੇਸਰ ਰਾਖੀ" ਦੀ ਦਾਤ ਪ੍ਰਾਪਤ ਹੋਵੇ।

ਭੋਜਨ ਕੀਰਤਨ ਨੀਤ ਦਾ ਅਰਥ ਹੈ ਕਿ ਮਨ ਦੀ ਭੁੱਖ ਕੇਵਲ ਅਤੇ ਕੇਵਲ ਬੰਦਗੀ ਰੂਪ ਭੋਜਨ ਨਾਲ ਮਿਟਦੀ ਹੈ। ਇਹ ਭੋਜਨ ਰੱਬੀ ਸਿਫ਼ਤ ਸਲਾਹ ਵਿੱਚੋਂ ਪ੍ਰਾਪਤ ਹੁੰਦਾ ਹੈ। ਬੰਦਗੀ ਵਿੱਚ ਤਾਕਤ ਹੈ ਇਹ ਮੰਗਤੇ ਨੂੰ ਦਾਤਾ ਬਣਾ ਦਿੰਦੀ ਹੈ। ਭੁੱਖਾ ਸਮਾਜ ਤੋਂ ਵੀ ਖੋਹਦਾ ਹੈ, ਰੱਬ ਨੂੰ ਵੀ ਉਲ੍ਹਾਮੇ ਦਿੰਦਾ ਹੈ ਪਰ ਸੰਤੋਖੀ ਰੱਬ ਦਾ ਵੀ ਸ਼ੁਕਰ ਕਰਦਾ ਹੈ ਅਤੇ ਸਮਾਜ ਨੂੰ ਵੀ ਕੁਝ ਦਿੰਦਾ ਹੀ ਹੈ। ਰਾਜਨੀਤਕ, ਮਨ ਦਾ ਭੁੱਖਾ, ਜਿਸ ਪਰਜਾ ਦਾ ਰਾਖਾ ਬਣਨਾ ਹੁੰਦਾ ਹੈ ਉਸ ਨੂੰ ਹੀ ਲੁੱਟ ਕੇ ਖਾ ਜਾਂਦਾ ਹੈ। ਮਨ ਦਾ ਭੁੱਖਾ ਹਰ ਇਕ ਸਿਧਾਂਤ ਵੇਚ ਸਕਦਾ ਹੈ। ਜਦਕਿ ਸੱਚ ਇਹ ਹੈ ਕਿ ਜਿਸ ਤਰ੍ਹਾਂ ਉਹ ਮਨ ਦੀ ਭੁੱਖ ਦੂਰ ਕਰਨੀ ਚਾਹੁੰਦਾ ਹੈ ਉਸ ਤਰ੍ਹਾਂ ਕਦੇ ਕਿਸੇ ਦੀ ਅੱਜ ਤੱਕ ਹੋਈ ਨਹੀਂ।

ਸਮਾਜ ਵਿੱਚ, ਰੋਟੀ ਤੋਂ ਭੁੱਖਿਆਂ ਨੇ ਉਤਨੇ ਪਾਪ ਨਹੀਂ ਕੀਤੇ, ਜਿਤਨੇ ਅੱਤਿਆਚਾਰ ਮਨ ਦੇ ਭੁੱਖੇ ਲੋਕਾਂ ਨੇ ਕੀਤੇ ਸਨ। ਮਨ ਦੀ ਭੁੱਖ ਨੇ ਹਰ ਰਿਸ਼ਤੇ ਵਿੱਚ ਜ਼ਹਿਰ ਭਰ ਦਿੱਤੀ। ਇਥੋਂ ਤੱਕ ਕਿ ਜਿਹੜੀ ਚੰਗੀ ਸਮਾਜਿਕ ਸਿਰਜਣਾ

ਦੀ ਪਹਿਲੀ ਪਉੜੀ ਹੈ ਉਸ ਦੀ ਬੁਨਿਆਦ ਹੀ ਮਨ ਦੇ ਭੁੱਖਿਆਂ ਨੇ ਮਾਇਆ ਦੀ ਰੱਖ ਲਈ। ਇਸਤ੍ਰੀ ਪੁਰਸ਼ ਭਾਵ ਪਤੀ-ਪਤਨੀ ਦੇ ਰਿਸ਼ਤੇ ਨੂੰ ਇਕ ਮਾਇਆ ਦਾ ਰਿਸ਼ਤਾ ਬਣਾ ਕੇ ਰੱਖ ਦਿੱਤਾ ਜਿਸ ਨਾਲ ਅੱਜ ਦਾਜ ਦੀ ਹੀ ਮੰਗ ਨਾਲ ਕੇਵਲ ਲੋਕ ਦੁਖੀ ਨਹੀਂ ਬਲਕਿ ਦਾਜ ਦੀ ਬਲੀ ਉਹ ਘਰ ਦੀ ਸ਼ਿੰਗਾਰ ਸ਼ਗਨਾਂ ਨਾਲ ਵਿਆਹ ਕੇ ਲਿਆਂਦੀ ਨੂੰਹ ਨੂੰ ਵੀ ਮੌਤ ਦੀ ਗੋਦ ਸੁਆ ਦਿੱਤਾ ਜਾਂਦਾ ਹੈ। ਗੁਰੂ ਮਾਂ ਨੂੰ ਇਸ ਗੱਲ ਦੀ ਵੀਚਾਰ ਹੋਣ ਕਰਕੇ ਕਿ ਮੇਰਾ ਪੁੱਤਰ ਵੀ ਕਿਧਰੇ ਮਨ ਦੀ ਭੁੱਖ ਦੇ ਕਾਰਨ ਪਾਪਾਂ ਦੇ ਰਾਹਾਂ ਦਾ ਰਾਹੀ ਨਾ ਬਣ ਜਾਵੇ ਇਸ ਲਈ ਰੱਬੀ ਸਿਫ਼ਤ ਸਲਾਹ ਦਾ ਭੋਜਨ ਪ੍ਰਾਪਤ ਹੋਣ ਦੀ ਅਸੀਸ ਦਿੱਤੀ ਜਿਸ ਨਾਲ ਪੁੰਨ ਤਾਂ ਕਰੇਗਾ ਪਰ ਪਾਪ ਨਹੀਂ। ਧਰਮ ਤਾਂ ਕਮਾਏਗਾ ਪਰ ਕਹਿਰ ਨਹੀਂ। ਦਸਾਂ ਨਹੁੰਆਂ ਦੀ ਕਿਰਤ ਤਾਂ ਕਰੇਗਾ ਪਰ ਕਿਸੇ ਦਾ ਹੱਕ ਨਹੀਂ ਖੋਹਵੇਗਾ। ਜ਼ਿੰਦਗੀ ਦੇ ਹੋਰ ਅਨੇਕਾਂ ਸੌਦਿਆਂ ਦੇ ਨਾਲ-ਨਾਲ ਗੁਰੂ ਨਾਨਕ ਸਾਹਿਬ ਜੀ ਵਾਂਗ ਭੁੱਖਿਆਂ ਨੂੰ ਭੋਜਨ ਛਕਾ ਕੇ ਸੱਚਾ ਸੌਦਾ ਹੀ ਕਰੇਗਾ।

ਇਸ ਲਈ ਹੀ ਮਨ ਕਰਕੇ ਰਜਾਉਣ ਵਾਸਤੇ ਸਾਹਿਬ ਜੀ ਨੇ ਅੰਮ੍ਰਿਤ ਬਚਨ ਬਖ਼ਸ਼ੇ ਹਨ ਕਿ

*"ਹਰਿ ਅੰਮ੍ਰਿਤ ਨਾਮ ਭੋਜਨੁ ਨਿਤੁ ਭੁੰਚਹੁ ਸਰਬ ਵੇਲਾ ਮੁਖਿ ਪਾਵਹੁ॥*
*ਜਗ ਮਗ ਤਾਪ ਸਭ ਨਾਠਾ, ਗੁਣ ਗੋਬਿੰਦ ਨਿਤ ਗਾਵਹੁ॥"*

ਰੱਬੀ ਸਿਫ਼ਤ ਸਲਾਹ ਰੂਪ ਹਰਿ ਦੀ ਬੰਦਗੀ ਦਾ ਭੋਜਨ ਮਨ ਨੂੰ ਰਜਾ ਦਿੰਦਾ ਹੈ।

ਜ਼ਿੰਦਗੀ ਦੇ ਸ਼ੁਰੂਆਤੀ ਦੌਰ ਵਿੱਚ ਨਜ਼ਰ ਮਾਰੀਏ ਤਾਂ ਸਭ ਤੋਂ ਪਹਿਲਾਂ ਮਨੁੱਖ ਜ਼ਿੰਦਗੀ ਪੀਣ ਤੋਂ ਹੀ ਸ਼ੁਰੂ ਕਰਦਾ ਹੈ। ਰੱਬੀ ਬਾਣੀ ਦੇ ਬਚਨ ਹਨ ਕਿ ਪਹਿਲੇ ਪਿਆਰ ਲੱਗਾ ਥਣ ਦੁੱਧ। ਸਭ ਤੋਂ ਪਹਿਲਾਂ ਪੀਣਾ ਸ਼ੁਰੂ ਕੀਤਾ, ਖਾਣਾ ਬਹੁਤ ਸਮਾਂ ਮਗਰੋਂ ਪ੍ਰਵੇਸ਼ ਕਰਦਾ ਹੈ। ਕਾਦਰ ਨੇ ਵੀ ਅਥਾਹ ਰਹਿਮਤ ਕੀਤੀ ਜਿਹੜੀ ਦਾਤ ਪਹਿਲਾਂ ਪੀਣ ਲਈ ਦਿੱਤੀ ਉਸ ਨੂੰ ਵੀ ਗੁਰਬਾਣੀ ਵਿੱਚ ਅੰਮ੍ਰਿਤ ਹੀ ਆਖਿਆ ਹੈ।

*"ਪਸੂ ਮਿਲਹਿ ਚੰਗਿਆਈ ਖੜ ਖਾਵਹਿ ਅੰਮ੍ਰਿਤ ਦੇਇ"* ਭਾਵ ਦੁੱਧ ਨੂੰ ਵੀ ਅੰਮ੍ਰਿਤ ਆਖਿਆ। ਜ਼ਿੰਦਗੀ ਦੇ ਪੰਧ ਵਿੱਚ ਵੀ ਜਦੋਂ ਵੀ ਕਦੇ ਔਖੀ

ਘੜੀ ਬਣੀ ਉਦੋਂ ਕੁਝ ਖਾਣ ਨੂੰ ਨਹੀਂ ਬਲਕਿ ਪੀਣ ਨੂੰ ਹੀ ਦਿੱਤਾ ਗਿਆ। ਆਮ ਜ਼ਿੰਦਗੀ ਵਿੱਚ ਦੇਖਦੇ ਹਾਂ ਕਿਸੇ ਦੇ ਕੋਈ ਸੱਟ ਲੱਗ ਜਾਵੇ ਜਾਂ ਕਿਸੇ ਹੋਰ ਕਾਰਨ ਕਰਕੇ ਕੋਈ ਡਿਗ ਪਵੇ ਤਾਂ ਹਰ ਕੋਈ ਇਹੋ ਹੀ ਕਹੇਗਾ ਕਿ ਜਲਦੀ ਨਾਲ ਪਾਣੀ ਪਿਲਾਉ। ਬਹੁਤ ਵਾਰੀ ਤਾਂ ਅੰਤ ਵੀ ਪਾਣੀ ਦੀਆਂ ਘੁੱਟਾਂ ਪੀਣ ਨਾਲ ਹੀ ਹੁੰਦਾ ਹੈ। ਵੀਚਾਰ ਦਾ ਭਾਵ ਹੈ ਕਿ ਸ਼ੁਰੂਆਤ ਵੀ ਪੀਣ ਤੋਂ, ਜ਼ਿੰਦਗੀ ਵਿੱਚ ਔਖੇ ਵੇਲੇ ਵੀ ਗੱਲ ਪੀਣ ਦੀ ਅਤੇ ਅੰਤਲੇ ਸਮੇਂ ਵੀ ਪਾਣੀ ਹੀ ਪਿਲਾਇਆ ਜਾਂਦਾ ਹੈ। ਸਭ ਕੁਝ ਖਾਣਾ ਬੰਦ ਹੋ ਜਾਵੇ ਤਦ ਵੀ ਪਾਣੀ ਦੀਆਂ ਘੁੱਟਾਂ ਅੰਤਲੇ ਸਾਹ ਤੱਕ ਸਾਥ ਦਿੰਦੀਆਂ ਹਨ। ਪੀਣ ਦੀ ਜੀਵਨ ਵਿੱਚ ਇਤਨੀ ਮਹਾਨਤਾ ਹੋਣ ਦੇ ਬਾਵਜੂਦ ਵੀ ਮਨੁੱਖ ਨੂੰ ਸਾਰੀ ਜ਼ਿੰਦਗੀ ਪੀਣ ਦਾ ਪਤਾ ਨਹੀਂ ਲੱਗਦਾ। ਸਤਿਗੁਰੂ ਜੀ ਨੇ ਵੀ ਅਥਾਹ ਕਿਰਪਾ ਕਰਕੇ ਜੀਵ ਨੂੰ ਬਹੁਤ ਵਾਰੀ ਸਮਝਾਇਆ ਹੈ ਕਿ

> *"ਬਿਖੈ ਬਨ ਫੀਕਾ ਤਿਆਗ ਰੀ ਸਖੀਏ ਨਾਮ ਮਹਾਂ ਰਸ ਪੀਓ॥*
> *ਬਿਨ ਰਸ ਚਾਖੇ ਬੁਡ ਗਈ ਸਗਲ਼ੀ ਸਖੀ ਨ ਹੋਵਤ ਜੀਓ॥*
> *ਪੀਵਤ ਹੀ ਪਰਾਣ ਭਇਆ॥*
> *ਦਰ ਦਰਸਨ ਕਾ ਪ੍ਰੀਤਮ ਹੋਵੈ ਮੁਕਤਿ ਬੈਕੁੰਠੈ ਕਰੇ ਕਿਆ॥"*

ਗੁਰੂ ਮਾਂ ਨੇ ਕਿਰਪਾ ਕਰਕੇ ਅਸੀਸ ਦਿੰਦਿਆਂ ਜਿਥੇ ਭੋਜਨ ਕੀਰਤਨ ਨੀਤ ਦੀ ਦਾਤ ਬਖ਼ਸ਼ੀ ਉਥੇ ਪੀਣ ਵਾਸਤੇ ਵੀ ਅੰਮ੍ਰਿਤ ਦੀ ਦਾਤ ਲਈ ਅਸੀਸ ਦਿੱਤੀ।

> *"ਅੰਮ੍ਰਿਤ ਪੀਵਹੁ ਸਦਾ ਚਿਰ ਜੀਵਹੁ ਹਰਿ ਸਿਮਰਤ ਅਨੰਦ ਅਨੰਤਾ॥*
> *ਰੰਗ ਤਮਾਸਾ ਪੂਰਨ ਆਸਾ ਕਬਹੂੰ ਨ ਬਿਆਪੈ ਚਿੰਤਾ॥"*

ਦੁਨੀਆਂ ਦੀ ਬਰਬਾਦੀ ਦੇ ਅੰਕੜੇ ਮੂੰਹ ਬੋਲਦੀ ਤਸਵੀਰ ਹਨ ਕਿ ਮਨੁੱਖ ਨੇ ਜ਼ਹਿਰ ਪੀ ਕੇ ਜ਼ਹਿਰ ਹੀ ਵੰਡਿਆ। ਜ਼ਹਿਰ ਹੀ ਫੈਲਾਇਆ ਹੈ। ਅਜਿਹੀ ਜ਼ਹਿਰ ਤੋਂ ਗੁਰੂ ਜੀ ਨੇ ਸਖ਼ਤ ਤਾੜਨਾ ਕੀਤੀ ਹੈ। ਇਹ ਜ਼ਹਿਰ ਭਾਵੇਂ ਸ਼ਰਾਬ ਦੇ ਰੂਪ ਵਿੱਚ ਪੀਤੀ ਜਾਵੇ, ਭਾਵੇਂ ਤਮਾਕੂੰ ਜਾਂ ਹੋਰ ਕਿਸੇ ਰੂਪ ਵਿੱਚ ਪੀਤੀ ਜਾਵੇ ਉਹ ਜੀਵਨ ਬਰਬਾਦ ਹੀ ਕਰੇਗੀ। ਵੈਸੇ ਵੀ ਅੰਮ੍ਰਿਤ ਦਾ ਵਪਾਰੀ, ਕੁਦਰਤ ਦਾ ਸਰਦਾਰ ਜ਼ਹਿਰ ਪੀਂਦਾ ਹੋਵੇ ਤਾਂ ਸ਼ਰਮਨਾਕ ਗੱਲ ਹੈ ਕਿਉਂਕਿ ਕਾਦਰ ਨੇ ਸਾਰੀ ਕੁਦਰਤਿ ਦਾ ਅੰਮ੍ਰਿਤ ਮਨੁੱਖ ਵਾਸਤੇ ਹੀ ਤਾਂ ਪੈਦਾ ਕੀਤਾ

ਹੈ। ਮਾਂ ਦਾ ਹਿਰਦਾ ਇਹ ਕਦੇ ਵੀ ਨਹੀਂ ਚਾਹੁੰਦਾ ਕਿ ਮੇਰਾ ਪੁੱਤਰ ਧੱਕੇ ਖਾਂਦਾ ਫਿਰੇ। ਮਾਂ ਤੇ ਚਾਹੁੰਦੀ ਹੈ ਇਹ ਹਰ ਥਾਂ 'ਤੇ ਸਤਿਕਾਰਿਆ ਜਾਵੇ। ਇਸ ਲਈ ਹੀ ਅੰਮ੍ਰਿਤ ਪੀਣ ਦੀ ਅਸੀਸ ਦਿੱਤੀ ਹੈ ਕਿਉਂਕਿ ਸ਼ਰਾਬ ਤਾਂ ਖਸਮਹੁ ਧੱਕੇ ਖੁਆਉਂਦੀ ਹੈ। ਖਸਮ ਦੇ ਧੱਕੇ ਖਾਣ ਵਾਲੇ ਨੂੰ ਫਿਰ ਮਾਇਆ ਦੇ ਧੱਕੇ, ਵਿਕਾਰਾਂ ਦੇ ਧੱਕੇ, ਜਮ ਦੇ ਧੱਕੇ, ਦੁੱਖਾਂ ਦੇ ਧੱਕੇ; ਭਾਵ ਖ਼ਸਮ ਦੇ ਧੱਕਿਆਂ ਤੋਂ ਬਾਅਦ ਫਿਰ ਜੀਵਨ ਧੱਕੇ ਖਾਣ ਜੋਗਾ ਹੀ ਰਹਿ ਜਾਂਦਾ ਹੈ। ਮਨੁੱਖ ਤਾਂ ਪਹਿਲਾਂ ਵਿਕਾਰਾਂ ਦਾ ਭਰਿਆ ਹੋਇਆ ਆਇਆ ਸੀ ਇਥੇ ਹੋਰ ਪਾਪ ਕਰਕੇ ਭਰ ਗਿਆ। ਜਿਹੜੀ ਕੁੱਝ ਕਸਰ ਸੀ ਉਹ ਜ਼ਹਿਰ ਪੀ ਕੇ ਖਸਮ ਦੇ ਦਰ ਤੋਂ ਧੱਕਿਆ ਭਾਵ ਦੁਰਕਾਰਿਆ ਗਿਆ।

*"ਮਾਣਸ ਭਰਿਆ ਆਇਆ ਮਾਣਸ ਭਰਿਆ ਆਇ॥*
*ਜਿਤ ਪੀਤੈ ਮਤਿ ਦੂਰ ਹੋਇ ਬਰਲ ਪਵੈ ਵਿਚਿ ਆਇ॥*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥*
*ਜਿਤ ਪੀਤੈ ਖਸਮ ਵਿਸਰੈ ਦਰਗਹ ਮਿਲੈ ਸਜਾਇ॥* *(੫੫੪)*

ਜੇਕਰ ਗੁਰੂ ਮਾਂ ਨੇ ਭੋਜਨ ਰੱਬੀ ਬੰਦਗੀ ਦਾ ਬਖ਼ਸ਼ਿਆ ਹੈ ਤਾਂ ਪੀਣ ਲਈ ਵੀ ਕੋਈ ਆਮ ਨਹੀਂ ਬਲਕਿ "ਅੰਮ੍ਰਿਤ ਪੀਵਹੁ" ਦੀ ਦਾਤ ਬਖ਼ਸ਼ਿਸ਼ ਕੀਤੀ ਹੈ। ਸਤਿਗੁਰੂ ਜੀ ਨੇ ਕੇਵਲ ਸ਼ਬਦੀ ਅਸੀਸਾਂ ਹੀ ਨਹੀਂ ਦਿੱਤੀਆਂ ਬਲਕਿ ਆਪ ਖ਼ੁਦ ਸਰੀਰਕ ਜਾਮੇ ਵਿੱਚ ਰਹਿੰਦਿਆਂ ਚਰਨ ਪਾਹੁਲ ਦੇ ਰੂਪ ਵਿੱਚ ਅਤੇ ਮਗਰੋਂ ਖੰਡੇ ਬਾਟੇ ਦੀ ਪਾਹੁਲ ਦੇ ਰੂਪ ਵਿੱਚ ਅੰਮ੍ਰਿਤ ਆਪ ਛਕਾ ਵੀ ਦਿੱਤਾ ਤਾਂ ਕਿ ਇਹ ਬਚਨ ਸੱਚ ਹੋ ਜਾਣ ਕਿ "ਅੰਮ੍ਰਿਤ ਪੀਵਹੁ ਸਦਾ ਚਿਰ ਜੀਵਹੁ"। ਸਦਾ ਦਾ ਜੀਵਨ ਕੇਵਲ ਅੰਮ੍ਰਿਤ ਹੀ ਦੇ ਸਕਦਾ ਹੈ। ਪਾਵਨ ਬਚਨ ਹਨ ਕਿ *"ਅੰਮ੍ਰਿਤ ਪੀਵੈ ਅਮਰ ਸੋ ਹੋਇ"*॥ ਅੰਮ੍ਰਿਤ ਪੀਣ ਵਾਲਾ ਅਮਰ ਹੀ ਹੋ ਜਾਂਦਾ ਹੈ। *"ਹਰਿ ਸਿਮਰਤ ਅਨਦ ਅਨੰਤਾ"*॥ ਜ਼ਿੰਦਗੀ ਜਿਹੜੇ ਅਨੰਦ ਦੀ ਭਾਲ ਵਿੱਚ ਸਾਰੀ ਖ਼ਤਮ ਤਾਂ ਹੋ ਜਾਂਦੀ ਹੈ ਪਰ ਉਹ ਅਨੰਦ ਪ੍ਰਾਪਤ ਨਹੀਂ ਹੁੰਦਾ, ਉਹ ਅਨੰਦ ਮਾਂ ਗੁਰੂ ਦੀ ਅਸੀਸ ਨਾਲ ਸਹਿਜੇ ਹੀ ਪ੍ਰਾਪਤ ਹੋ ਜਾਂਦਾ ਹੈ। ਹਰੀ ਦੀ ਬੰਦਗੀ ਹੀ ਸੱਚਾ ਅਨੰਦ ਬਖ਼ਸ਼ਿਸ਼ ਕਰਦੀ ਹੈ।

*ਰੰਗ ਤਮਾਸ਼ਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ॥*

ਜ਼ਿੰਦਗੀ ਜਾਂ ਸੰਸਾਰ ਖ਼ੁਦ ਹੀ ਇਕ ਸੁਹਾਵਣਾ ਤਮਾਸ਼ਾ ਹੈ। ਇਸ ਬਾਰੇ

ਪਾਵਨ ਗੁਰਬਾਣੀ ਦੇ ਬਚਨ ਹਨ ਕਿ *ਬਾਜੀਗਰ ਡੰਕ ਬਜਾਈ॥ ਸਭ ਖਲਕ ਤਮਾਸ਼ੇ ਆਈ॥*

*"ਕਾਲ ਪਾਇ ਕਰਿ ਬਿਸਨ ਪ੍ਰਕਾਸਾ॥*
*ਸਕਲ ਕਾਲ ਕਾ ਕੀਆ ਤਮਾਸਾ॥*
*ਛਾਇਆ ਬਿਰਖੁ ਨ ਰਹੈ ਥਿਰੁ ਪੁਜੈ ਨ ਆਸਾ॥*
*ਬਾਜੀਗਰ ਦੀ ਖੇਡ ਜਿਉ ਸਭ ਕੂੜ ਤਮਾਸਾ॥"* *(ਵਾਰ ੩੩)*

*ਵਾਹੁ ਵਾਹੁ ਕਾ ਬਡਾ ਤਮਾਸਾ॥*
*ਆਪੇ ਹਸੈ ਆਪਿ ਹੀ ਚਿਤਵੈ ਆਪੇ ਚੰਦ ਸੂਰ ਪਰਗਾਸਾ॥*
*ਆਪੇ ਜਲ ਆਪੇ ਥਲੁ ਥੰਮਨ, ਆਪੇ ਕੀਆ ਘਟਿ ਘਟਿ ਵਾਸਾ॥*
*ਆਪੇ ਨਰ ਆਪੇ ਫੁਨਿ ਨਾਰੀ॥ ਆਪੇ ਸਾਰ ਆਪ ਹੀ ਪਾਸਾ॥*
*ਗੁਰਮੁਖਿ ਸੰਗਤਿ ਸਭੈ ਬਿਚਾਰਹੁ ਵਾਹੁ ਵਾਹੁ ਕਾ ਬਡਾ ਤਮਾਸ਼ਾ॥*
*(੧੪੦੩)*

*"ਓਅੰਕਾਰਿ ਸਭ ਸ੍ਰਿਸਟਿ ਉਪਾਈ॥*
*ਸਭ ਖੇਲ ਤਮਾਸਾ ਤੇਰੀ ਵਡਿਆਈ॥"* *(੧੦੬੧)*

ਤਮਾਸ਼ੇ ਵਿੱਚ ਇਕ ਬਹੁਤ ਵੱਡੀ ਕਮਜ਼ੋਰੀ ਹੁੰਦੀ ਹੈ ਕਿ ਤਮਾਸ਼ਾ ਕੋਈ ਵੀ ਹੋਵੇ ਉਸ ਵਿੱਚੋਂ ਕਦੇ ਆਸਾ ਪੂਰੀ ਨਹੀਂ ਹੁੰਦੀ। ਵੱਡੇ-ਵੱਡੇ ਤਮਾਸ਼ੇ ਮਨੁੱਖ ਦੇਖਦਾ ਹੈ ਪਰ ਘੜੀ ਕੁ ਖ਼ੁਸ਼ੀ-ਗ਼ਮੀ ਦਾ ਹੀ ਪ੍ਰਭਾਵ ਹੁੰਦਾ ਹੈ ਲੇਕਿਨ ਆਸਾ ਕਦੇ ਪੂਰੀ ਨਹੀਂ ਹੁੰਦੀ। ਮਾਂ ਦੀ ਕਿਤਨੀ ਪਿਆਰੀ ਅਸੀਸ ਹੈ ਕਿ ਜਗਤ ਭਾਵੇਂ ਤਮਾਸ਼ਾ ਹੈ ਪਰ ਇਥੋਂ ਨਿਰਾਸ ਉਹੋ ਹੀ ਜਾਂਦਾ ਹੈ ਜਿਸ ਦੀ ਤਮਾਸ਼ੇ ਦੇ ਮਾਲਕ ਪ੍ਰਮੇਸ਼ਰ ਰੂਪ ਬਾਜੀਗਰ ਨਾਲ ਸਾਂਝ ਨਾ ਬਣੀ ਹੋਈ ਹੋਵੇ। ਇਸ ਜਗਤ ਦੇ ਤਮਾਸ਼ੇ ਵਿੱਚੋਂ ਮੇਰੇ ਪੁੱਤਰ ਦੀ ਕੋਈ ਆਸਾ ਅਧੂਰੀ ਨਾ ਰਹੇ। ਇੱਛਾਵਾਂ ਹੀ ਤਾਂ ਇਥੇ ਵੀ ਭਟਕਾਉਂਦੀਆਂ ਹਨ ਅਤੇ ਜਨਮ ਮਰਨ ਦਾ ਕਾਰਨ ਵੀ ਅਧੂਰੀਆਂ ਇੱਛਾਵਾਂ ਹੀ ਹੁੰਦੀਆਂ ਹਨ। ਇੱਛਾਵਾਂ ਦੀ ਪੂਰਤੀ ਹੀ ਭਟਕਣਾ ਤੋਂ ਮੁਕਤੀ ਦਿਵਾ ਸਕਦੀ ਹੈ। ਇਸ ਲਈ ਹੀ ਮਾਂ ਨੇ ਅਸੀਸ ਦਿੱਤੀ ਕਿ ਜਗਤ ਤਮਾਸ਼ੇ ਵਿੱਚ ਕਦੇ ਇੱਛਾ ਅਧੂਰੀ ਨਾ ਹੋਵੇ।

ਕਦੇ ਨ ਬਿਆਪੈ ਚਿੰਤਾ ਤੋਂ ਭਾਵ ਵੀ ਇਹੋ ਹੀ ਹੈ ਕਿ ਇੱਛਾਵਾਂ ਦੀ ਪੂਰਤੀ ਹੋ ਜਾਵੇ। ਮਨੁੱਖ ਅੰਦਰ ਚਿੰਤਾ ਹੀ ਦੋ ਕਾਰਨਾਂ ਕਰਕੇ ਹੈ। ਇਕ ਚਿੰਤਾ ਹੈ ਕਿ ਮੇਰੀਆਂ ਕਾਮਨਾਵਾਂ ਪੂਰੀਆਂ ਹੋ ਜਾਣ। ਦੂਜੀ ਚਿੰਤਾ ਜਦੋਂ ਇੱਛਾਵਾਂ

ਦੀ ਪੂਰਤੀ ਨਹੀਂ ਹੁੰਦੀ ਉਦੋਂ ਵੀ ਚਿੰਤਾਗ੍ਰਸਤ ਹੋ ਜਾਂਦਾ ਹੈ। ਪਰਮੇਸ਼ਰ ਦੀ ਯਾਦ ਪ੍ਰਮੇਸ਼ਰ 'ਤੇ ਭਰੋਸਾ ਪੱਕਾ ਕਰ ਦਿੰਦੀ ਹੈ। ਜਿੰਨਾ ਵੀ ਕਿਸੇ ਦਾ ਪਰਮੇਸ਼ਰ 'ਤੇ ਭਰੋਸਾ ਹੋਵੇਗਾ ਉੱਨਾ ਹੀ ਉਸ ਦਾ ਜੀਵਨ ਅਚਿੰਤ ਹੋਵੇਗਾ। ਰੱਬੀ ਫੁਰਮਾਨ ਹੈ ਕਿ

*"ਨਾ ਕਰਿ ਚਿੰਤਾ ਚਿੰਤਾ ਹੈ ਕਰਤੇ॥*
*ਚਿੰਤਾ ਤਾਂ ਕੀ ਕੀਜੀਐ ਜੋ ਅਨਹੋਣੀ ਹੋਇ॥"*

ਜਦੋਂ ਵਾਹਿਗੁਰੂ ਜੀ ਦੇ ਘਰ ਕੋਈ ਅਣਹੋਣੀ ਵਰਤਦੀ ਹੀ ਨਹੀਂ ਤਾਂ ਫਿਰ ਚਿੰਤਾ ਕਿਸ ਗੱਲ ਦੀ ਰਹਿ ਜਾਂਦੀ ਹੈ?

*"ਰਾਖਾ ਏਕ ਹਮਾਰਾ ਸੁਆਮੀ॥*
*ਸਗਲ ਘਟਾ ਕਾ ਅੰਤਰਜਾਮੀ॥"*

*"ਸੋਇ ਅਚਿੰਤਾ ਜਾਗ ਅਚਿੰਤਾ॥*
*ਜਹਾਂ ਕਹਾਂ ਪ੍ਰਭ ਤੂੰ ਵਰਤੰਤਾ॥"*

ਮਾਂ ਦਾ ਹਿਰਦਾ ਪੁੱਤਰ ਲਈ ਕਿੰਨੇ ਪਿਆਰ ਨਾਲ ਭਰਿਆ ਹੁੰਦਾ ਹੈ ਕਿ ਉਹ ਆਪਣੇ ਬੱਚੇ ਦੀ ਜ਼ਿੰਦਗੀ ਦੀ ਇਕ ਪਲ ਵੀ ਚਿੰਤਾ ਵਿੱਚ ਬੀਤਦਿਆਂ ਨਹੀਂ ਵੇਖ ਸਕਦੀ।

*"ਭਵਰ ਤੁਮਾਰਾ ਇਹੁ ਮਨ ਹੋਵਹੁ ਹਰਿ ਚਰਨਾ ਹੋਹੁ ਕਉਲਾ॥"*

ਕਾਦਰ ਦੀ ਇਤਨੀ ਵਿਸ਼ਾਲ ਕੁਦਰਤਿ ਵਿੱਚ ਭਉਰਾ ਇਕ ਬਿਲਕੁਲ ਮਾਮੂਲੀ ਜਿਹਾ ਜੀਵ ਹੈ। ਸੰਸਾਰਕ ਪੱਧਰ 'ਤੇ ਇਸ ਦੀ ਕੀ ਹਸਤੀ ਹੋ ਸਕਦੀ ਹੈ ਜਿਥੇ ਕਿ ਵੱਡੇ-ਵੱਡੇ ਹੋ ਕੇ ਚਲੇ ਗਏ। ਭਉਰੇ ਅੰਦਰ ਸੱਚੀ ਪ੍ਰੀਤ ਦੇ ਗੁਣ ਨੇ ਇਸ ਨੂੰ ਸੰਸਾਰ ਵਿੱਚ ਹੀ ਨਹੀਂ ਪ੍ਰਗਟ ਕਰ ਦਿੱਤਾ ਬਲਕਿ ਧਾਰਮਿਕ ਗ੍ਰੰਥਾਂ ਵਿੱਚ ਮਨੁੱਖ ਨੂੰ ਸੱਚੀ ਪ੍ਰੀਤ ਕਰਨ ਲਈ ਇਸ ਦੀਆਂ ਉਦਾਹਰਨਾਂ ਦਿੱਤੀਆਂ ਜਾਂਦੀਆਂ ਹਨ। ਭਉਰਾ ਕਦੇ ਕਮਲ ਦੇ ਫੁੱਲ ਅੱਗੇ ਕੋਈ ਸ਼ਰਤ ਨਹੀਂ ਰੱਖਦਾ ਕਿ ਜੇਕਰ ਅਜਿਹਾ ਕਰੋਗੇ ਤਾਂ ਮੈਂ ਪ੍ਰੀਤ ਕਰਾਂਗਾ। ਕਮਲ ਫੁੱਲ ਦੇ ਖਿੜਨ ਨਾਲ ਹੀ ਭਉਰਾ ਪਹੁੰਚ ਜਾਂਦਾ ਹੈ। ਪ੍ਰੀਤਵਾਨ ਦੀ ਨਿਸ਼ਾਨੀ ਹੀ ਇਹ ਹੁੰਦੀ ਹੈ ਕਿ ਉਹ ਆਪਣੇ ਪਿਆਰੇ ਤੋਂ ਆਪਾ ਲੁਟਾ ਦਿੰਦਾ ਹੈ। ਮਨੁੱਖ ਦੀ ਪ੍ਰੀਤ ਤਾਂ ਭਉਰੇ ਤੋਂ ਵੀ ਚੰਗੀ ਹੋਣੀ ਚਾਹੀਦੀ ਸੀ ਪਰ ਮਨੁੱਖ ਜਦੋਂ ਵੀ ਰੱਬ ਨਾਲ ਜਾਂ ਗੁਰੂ ਨਾਲ ਪ੍ਰੀਤ ਕਰਦਾ ਹੈ ਤਾਂ ਪਹਿਲਾਂ ਸੁਆਰਥ ਵਿੱਚ ਰੱਖ ਲੈਂਦਾ ਹੈ।

ਸੁਆਰਥ ਦੀ ਪੂਰਤੀ ਨਾ ਹੋਵੇ ਇਹ ਤਦ ਵੀ ਛੱਡ ਜਾਂਦਾ ਹੈ ਅਤੇ ਜੇਕਰ ਸੁਆਰਥ ਪੂਰਾ ਹੋ ਜਾਵੇ ਹੈਰਾਨੀ ਦੀ ਬਾਤ ਤਦ ਵੀ ਹੰਕਾਰੀ ਹੋ ਕੇ ਪ੍ਰੀਤ ਛੱਡ ਜਾਂਦਾ ਹੈ। ਗੁਰੂ ਮਾਂ ਨੇ ਅਸੀਸ ਦਿੰਦਿਆਂ ਬਚਨ ਆਖੇ ਹਨ ਕਿ ਤੇਰੀ ਪ੍ਰੀਤ ਕਿਸੇ ਮਨੁੱਖ ਵਰਗੀ ਨਹੀਂ ਬਲਕਿ ਭਉਰੇ ਵਰਗੀ ਹੋਵੇ। ਵਾਹਿਗੁਰੂ ਜੀ ਦੇ ਚਰਨ ਭਾਵ ਉਪਦੇਸ਼ ਕੰਵਲ ਫੁੱਲ ਵਰਗੇ ਹੋਣ। ਜਿਵੇਂ ਭਉਰੇ ਨੂੰ ਕਮਲ ਫੁੱਲ ਬਹੁਤ ਹੀ ਚੰਗਾ ਲੱਗਦਾ ਹੈ ਉਸ ਦਾ ਤਿਆਗ ਦੁੱਖ ਪ੍ਰਤੀਤ ਹੁੰਦਾ ਹੈ ਇਸ ਤਰ੍ਹਾਂ ਹੀ ਮਨ ਭਉਰਾ ਅਤੇ ਰੱਬੀ ਉਪਦੇਸ਼ ਕੰਵਲ ਫੁੱਲ ਵਾਂਗ ਹੋ ਜਾਣ ਜਿਸ ਨਾਲ ਗਹਿਰੀ ਪ੍ਰੀਤ ਬਣ ਜਾਵੇ।

ਭਾਈ ਗੁਰਦਾਸ ਜੀ ਨੇ ਵੀ ਸਿਖ ਲਈ ਚਰਨ ਕਮਲ ਅਤੇ ਭਉਰੇ ਦੀ ਮਿਸਾਲ ਦਿੱਤੀ ਹੈ।

*"ਸਤਿਗੁਰੁ ਚਰਣੀ ਜਾਇ ਸੀਸ ਨਿਵਾਇਆ॥*
*ਗੁਰ ਚਰਣੀ ਚਿਤ ਲਾਇ ਮੱਥਾ ਲਾਇਆ॥*
*ਗੁਰਮਤਿ ਰਿਦੈ ਵਸਾਇ ਆਪ ਗਵਾਇਆ॥*
*ਗੁਰਮੁਖ ਸਹਜ ਸੁਭਾਇ ਭਾਣਾ ਭਾਇਆ॥*
*ਸਬਦ ਸੁਰਤਿ ਲਿਵ ਲਾਇ ਹੁਕਮ ਕਮਾਇਆ॥*
*ਸਾਧ ਸੰਗਤ ਭੈ ਭਾਇ ਨਿਜ ਘਰਿ ਪਾਇਆ॥*
*ਚਰਨ ਕਮਲ ਪਤੀਆਇ ਭਵਰ ਲੁਭਾਇਆ॥*
*ਸੁਖ ਸੰਪਤ ਪਰਚਾਇ ਅਮਿਉ ਪੀਆਇਆ॥*
*ਧੰਨ ਜਣੇਂਦੀ ਮਾਇ ਸਹਿਲਾ ਆਇਆ॥"* *(ਵਾਰ ੩)*

ਚਾਤ੍ਰਿਕ ਨੂੰ, ਸਾਰੰਗ, ਬਬੀਹਾ ਜਾਂ ਪਪੀਹਾ ਆਦਿਕ ਨਾਵਾਂ ਨਾਲ ਵੀ ਲਿਖਿਆ ਹੈ। ਚਾਤ੍ਰਿਕ ਇਕ ਪੰਛੀ ਦਾ ਨਾਮ ਹੈ। ਜਿਸ ਦੀ ਘਾੜਤ ਪਰਮੇਸਰ ਜੀ ਨੇ ਘੜਦਿਆਂ ਇਸ ਦੇ ਗਲੇ ਵਿੱਚ ਛੇਕ ਪਾ ਦਿੱਤਾ। ਬਬੀਹਾ ਖ਼ੁਰਾਕ ਤਾਂ ਖਾ ਕੇ ਅੰਦਰ ਨਿਗਲ ਲੈਂਦਾ ਹੈ ਪਰ ਜਦੋਂ ਪਾਣੀ ਪੀਣ ਲੱਗਦਾ ਹੈ ਤਾਂ ਪਾਣੀ ਪੀਂਦਾ ਜ਼ਰੂਰ ਹੈ ਪਰ ਗਲੇ ਦੇ ਛੇਕ ਰਾਹੀਂ ਬਾਹਰ ਹੀ ਆ ਜਾਂਦਾ ਹੈ। ਖ਼ੁਰਾਕ ਅੰਦਰ ਚਲੇ ਗਈ ਇਸ ਨਾਲ ਭੁੱਖ ਤਾਂ ਮਿਟ ਗਈ ਪਰ ਪਿਆਸ ਤਾਂ ਪਾਣੀ ਨੇ ਹੀ ਬੁਝਾਉਣੀ ਹੈ, ਪਾਣੀ ਅੰਦਰ ਜਾ ਨਹੀਂ ਸਕਦਾ। ਪਾਣੀ ਦੇ ਜਿੰਨੇ ਮਰਜ਼ੀ ਤਲਾਬ ਦਰਿਆ ਸਮੁੰਦਰ ਭਰੇ ਹੋਏ ਹੋਣ ਪਰ ਚਾਤ੍ਰਿਕ ਪਾਣੀ ਪੀ ਨਹੀਂ ਸਕਦਾ ਇਸ ਲਈ ਆਪਣੀ ਪਿਆਸ ਲਈ ਫਿਰ ਉਹ ਰੱਬ ਅੱਗੇ ਅਰਦਾਸ

ਕਰਦਾ ਹੈ। ਵਾਹਿਗੁਰੂ ਜੀ ਵੀ ਉਸ ਦੀ ਬੇਨਤੀ ਨੂੰ ਉਸ ਵੇਲੇ ਹੀ ਪ੍ਰਵਾਨ ਕਰ ਲੈਂਦੇ ਹਨ। ਵਰਖਾ ਹੁੰਦੀ ਹੈ ਚਾਤ੍ਰਿਕ ਮੂੰਹ ਖੋਲ੍ਹ ਕੇ ਉੱਪਰ ਨੂੰ ਮੂੰਹ ਕਰਕੇ ਬੈਠ ਜਾਂਦਾ ਹੈ। ਜਿਹੜੀਆਂ ਕਣੀਆਂ ਉਸ ਦੇ ਸਿੱਧੇ ਮੂੰਹ ਵਿੱਚ ਪੈ ਜਾਂਦੀਆਂ ਹਨ ਉਹ ਹੁਣ ਮੂੰਹ ਉੱਪਰ ਚੁੱਕਿਆ ਹੋਣ ਕਰਕੇ ਛੇਕ ਰਾਹੀਂ ਬਾਹਰ ਨਹੀਂ ਨਿਕਲ ਸਕਦੀਆਂ। ਇਹ ਕਣੀਆਂ ਅੰਦਰ ਜਾ ਕੇ ਬਬੀਹੇ ਦੀ ਪਿਆਸ ਬੁਝਾ ਦਿੰਦੀਆਂ ਹਨ। ਇਥੇ ਇਕ ਵੀਚਾਰ ਵੱਲ ਖ਼ਾਸ ਧਿਆਨ ਦੇਣਾ ਪਵੇਗਾ। ਪਹਿਲਾਂ ਜ਼ਿਕਰ ਭਉਰੇ ਦਾ ਆਇਆ ਸੀ। ਭਉਰੇ ਅੰਦਰ ਸੱਚੀ ਪ੍ਰੀਤ ਹੈ ਭਾਵ ਉਹ ਹੋਰ ਕੁਝ ਨਹੀਂ ਚਾਹੁੰਦਾ ਪਰ ਕਮਲ ਫੁੱਲ ਨਾਲ ਅਥਾਹ ਪ੍ਰੀਤੀ ਹੈ। ਅਗਲੀ ਮਿਸਾਲ ਚਾਤ੍ਰਿਕ ਭਾਵ ਬਬੀਹੇ ਦੀ ਹੈ। ਬਬੀਹੇ ਨੂੰ ਪ੍ਰੀਤ ਨਹੀਂ ਬਲਕਿ ਪਾਣੀ ਉਸ ਦੀ ਲੋੜ ਹੈ ਕਿਉਂਕਿ ਪਿਆਸ ਕਾਰਨ ਉਸ ਦੀ ਮੌਤ ਹੋ ਜਾਏਗੀ। ਪਾਣੀ ਉਸ ਦੀ ਲੋੜ ਹੈ ਪਰ ਪਾਣੀ ਤਾਂ ਧਰਤੀ 'ਤੇ ਪਹਿਲਾਂ ਹੀ ਬਹੁਤ ਹੈ ਲੇਕਿਨ ਉਸ ਨੂੰ ਧਰਤੀ ਦੇ ਪਾਣੀ ਨਾਲ ਵਾਸਤਾ ਨਹੀਂ ਉਸ ਦੀ ਪਿਆਸ ਤਾਂ ਵਰਖਾ ਦੇ ਪਾਣੀ ਨਾਲ ਬੁਝਣੀ ਹੈ। ਬਬੀਹਾ ਕਿਸੇ ਹੋਰ ਨੂੰ ਨਹੀਂ ਆਖਦਾ ਕਿ ਪਾਣੀ ਮੇਰੇ ਮੂੰਹ ਵਿੱਚ ਪਾ ਦਿਉ। ਮਿਸਾਲ ਦੇ ਤੌਰ 'ਤੇ ਪੰਛੀਆਂ ਦੀ ਦੁਨੀਆਂ ਵਿੱਚ ਹੀ ਦੇਖੀਏ ਤਾਂ ਜਦੋਂ ਬੱਚੇ ਛੋਟੇ ਹੁੰਦੇ ਹਨ ਤਾਂ ਅਕਸਰ ਚਿੜੀਆਂ, ਕਾਂ ਆਦਿਕ ਆਪਣੇ ਬੱਚਿਆਂ ਦੇ ਮੁੱਖ ਵਿੱਚ ਆਪ ਦਾਣੇ ਚੁੱਗ ਕੇ ਲਿਆ ਕੇ ਪਾਉਂਦੇ ਹਨ ਕਿਉਂਕਿ ਹਾਲੇ ਇਹ ਬੱਚੇ ਹੋਣ ਕਰਕੇ ਆਪ ਨਹੀਂ ਖਾ ਸਕਦੇ। ਦੋ ਬਬੀਹੇ ਵੀ ਰਲ ਕੇ ਐਸਾ ਕਰ ਸਕਦੇ ਹਨ ਕਿ ਇਕ ਬਬੀਹਾ ਪਾਣੀ ਦੀ ਚੁੰਝ ਭਰ ਕੇ ਦੂਜੇ ਦੇ ਮੂੰਹ ਵਿੱਚ ਪਾ ਦੇਵੇ ਅਤੇ ਫਿਰ ਆਪ ਮੂੰਹ ਉੱਪਰ ਨੂੰ ਚੁੱਕ ਲਵੇ ਤੇ ਪਹਿਲਾ ਬਬੀਹਾ ਹੁਣ ਦੂਜੇ ਦੇ ਮੁੱਖ ਵਿੱਚ ਪਾ ਦੇਵੇ ਪਰ ਐਸਾ ਬਬੀਹਾ ਨਹੀਂ ਕਰਦਾ। ਉਹ ਦੁਨੀਆਂ ਵਿੱਚੋਂ ਕਿਸੇ ਦਾ ਵੀ ਹੋਰ ਆਸਰਾ ਲਏ ਤੋਂ ਬਗ਼ੈਰ ਆਪਣੇ ਮਾਲਕ ਦੇ ਚਰਨਾਂ ਵਿੱਚ ਹੀ ਅਰਦਾਸ ਕਰਦਾ ਹੈ। ਇਕ ਅਰਦਾਸ ਹੋਵੇ ਦੂਜੀ ਆਸ ਹੋਵੇ ਫਿਰ ਪਰਮੇਸ਼ਰ ਦੇਰੀ ਨਹੀਂ ਕਰਦੇ, ਜਲਦੀ ਨਾਲ ਵਰਖਾ ਪਾ ਦਿੰਦੇ ਹਨ ਜਿਸ ਨਾਲ ਬਬੀਹਾ ਤ੍ਰਿਪਤ ਹੋ ਜਾਂਦਾ ਹੈ।

ਮਨੁੱਖ ਅਕਲ ਕਰਕੇ ਸਾਰੀਆਂ ਜੂਨੀਆਂ ਤੋਂ ਸ੍ਰੇਸ਼ਟ ਹੈ ਫਿਰ ਵੀ ਮਨੁੱਖ ਮਨੁੱਖ ਦਾ ਹੀ ਆਸਰਾ ਤੱਕਦਾ ਹੈ। ਇਹ ਕਦੇ ਉਸ ਅੱਗੇ ਅਰਦਾਸ ਨਹੀਂ ਕਰਦਾ ਜਿਹੜਾ ਮਾਤਾ ਦੇ ਉਦਰ ਵਿੱਚ ਵੀ ਪ੍ਰਤਿਪਾਲਣਾ ਕਰਦਾ ਹੈ ਅਤੇ ਫਿਰ ਬਾਰਿਕ ਅਵਸਥਾ ਵਿੱਚ ਦੁੱਧ ਦੀ ਦਾਤ ਦੇ ਕੇ ਰੱਖਿਆ ਕਰਦਾ ਹੈ।

ਮਨੁੱਖ ਨੂੰ ਰੱਬ 'ਤੇ ਭਰੋਸਾ ਨਹੀਂ, ਬਬੀਹੇ ਨੂੰ ਰੱਬ 'ਤੇ ਭਰੋਸਾ ਹੈ। ਗੁਰੂ ਮਾਂ ਨੇ ਅਸੀਸ ਦਿੱਤੀ ਕਿ ਦੁਨੀਆਂ ਵਿੱਚ ਪਾਣੀ ਭਾਵੇਂ ਜਿੰਨਾ ਮਰਜ਼ੀ ਹੋਵੇ ਪਰ ਬਬੀਹਾ ਰੱਬ ਅੱਗੇ ਹੀ ਅਰਦਾਸ ਕਰਦਾ ਹੈ। ਇਸ ਤਰ੍ਹਾਂ ਹੀ ਮਨੁੱਖ ਦੇ ਕੋਲ ਭਾਵ ਹੇ ਪੁੱਤਰ ਜੀ! ਤੇਰੇ ਕੋਲ ਭਾਵੇਂ ਸਭ ਕੁੱਝ ਹੋਵੇ ਪਰ ਆਸਰਾ ਫਿਰ ਵੀ ਕੇਵਲ ਪਰਮੇਸ਼ਰ ਦਾ ਹੀ ਤੱਕਣਾ ਹੈ। ਦੁਨੀਆਂ ਵਿੱਚ ਉਹ ਹੀ *"ਸਭਨਾਂ ਕਲਾਂ ਸਮਰਥ ਸੁਆਮੀ"* ਹੈ। ਉਸ ਅੱਗੇ ਹੀ ਅਰਦਾਸ ਕਰਨੀ ਹੈ। ਪੁੱਤਰ ਜੀ ਜਿਵੇਂ ਬਬੀਹਾ ਵਰਖਾ ਲਈ ਤਰਸਦਾ ਅਰਦਾਸ ਕਰਦਾ ਹੈ ਅਤੇ ਪੂਰੀ ਵੀ ਹੁੰਦੀ ਹੈ। ਇਸ ਤਰ੍ਹਾਂ ਹੀ ਤੇਰਾ ਮਨ ਵੀ ਪ੍ਰਭੂ ਪਿਆਰ ਅਤੇ ਨਾਮ ਲਈ ਤਰਸ ਕੇ ਅਰਦਾਸ ਕਰੇ। ਅਰਦਾਸ ਇਸ ਤਰ੍ਹਾਂ ਦੀ ਹੋਵੇ, ਜਿਵੇਂ ਜੇ ਨਾ ਵਰਖਾ ਹੋਈ ਤਾਂ ਬਬੀਹਾ ਮਰ ਜਾਏਗਾ। ਰੱਬ ਆਪਣੀ ਆਸ 'ਤੇ ਕਦੇ ਕਿਸੇ ਨੂੰ ਨਿਰਾਸ ਨਹੀਂ ਕਰਦਾ ਪਰ ਸਾਡੀ ਆਸ ਹੀ ਬਬੀਹੇ ਵਰਗੀ ਨਹੀਂ ਹੁੰਦੀ। ਜਦੋਂ ਸਿੱਖ ਪੁੱਤਰ ਬਬੀਹੇ ਵਾਂਗ ਅਰਦਾਸ ਕਰੇਗਾ ਕਿ *"ਕਿਰਪਾ ਜਲ ਦੇਹਿ ਨਾਨਕ ਸਾ ਰੰਗ ਕਉ ਹੋਇ ਜਾਤੇ ਤੇਰੇ ਨਾਇ ਵਾਸਾ॥"* ਫਿਰ ਮਾਲਿਕ ਰੀਝ ਕੇ ਇਹ ਅਰਦਾਸ ਪੂਰੀ ਕਰ ਦਿੰਦਾ ਹੈ। ਵੀਚਾਰ ਦਾ ਭਾਵ ਸੀ ਕਿ ਬਬੀਹੇ ਵਾਂਗ ਪਿਆਸ ਲੱਗੇ ਅਤੇ ਇਕੋ ਰੱਬ ਕੋਲੋਂ ਪੂਰੀ ਹੋਣੀ ਹੈ ਇਹ ਆਸ ਲੱਗੇ।

*ਨਾਨਕ ਦਾਸ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕ ਮਉਲਾ॥*

ਮਉਲਾ ਵਰਖਾ ਨੂੰ ਕਹਿੰਦੇ ਹਨ ਨਾਨਕ ਦਾਸ ਉਨਿ ਸੰਗ ਇਸ ਤਰ੍ਹਾਂ ਲਪਟਾਇਓ ਜਿਵੇਂ ਇਕ ਬਬੀਹਾ ਭਾਵ ਚਾਤ੍ਰਿਕ ਵਰਖਾ ਦੀ ਬੂੰਦ ਨਾਲ ਲਪਟਾਉਂਦਾ ਹੈ।

ਸਾਰੀ ਵੀਚਾਰ ਦਾ ਤੱਤ ਸਾਰ ਹੈ ਕਿ ਗੁਰੂ ਮਾਂ ਆਪਣੇ ਸਿੱਖ ਪੁੱਤਰ ਨੂੰ ਹਮੇਸ਼ਾ ਸੁੱਖੀ ਵਸਦਾ ਵੇਖਣਾ ਚਾਹੁੰਦੀ ਹੈ ਜਿਸ ਲਈ ਉਸ ਨੇ ਆਪਣੇ ਠੰਡੇ ਮਿੱਠੇ ਹਿਰਦੇ ਵਿੱਚੋਂ ਇਹ ਅਸੀਸ ਦਿੱਤੀ ਹੈ। ਸਾਨੂੰ ਵੀ ਆਪਣੀ ਗੁਰੂ ਮਾਂ ਦਾ ਖ਼ਿਆਲ ਕਰਨਾ ਚਾਹੀਦਾ ਹੈ। ਅੰਮ੍ਰਿਤ ਛੱਕ ਕੇ ਗੁਰੂ ਦਰਸਾਏ ਰਾਹ 'ਤੇ ਤੁਰ ਕੇ ਗੁਰੂ ਜੀ ਦੀਆਂ ਅਸੀਸਾਂ ਨਾਲ ਆਪਣੀਆਂ ਝੋਲੀਆਂ ਭਰਨੀਆਂ ਚਾਹੀਆਂ ਹਨ।

ਅਖ਼ੀਰ ਵਿੱਚ ਭਾਈ ਗੁਰਦਾਸ ਜੀ ਦੇ ਗੁਰਮਤਿ ਭਰੇ ਬੋਲਾਂ ਨਾਲ ਸਮਾਪਤੀ ਕਰਦੇ ਹਾਂ। ਭਾਈ ਗੁਰਦਾਸ ਜੀ ਆਖਦੇ ਹਨ ਕਿ ਮਾਂ ਆਪ ਤਾਂ

ਅਸੀਸਾਂ ਦਿੰਦੀ ਹੀ ਹੈ, ਮਾਂ ਨੂੰ ਤਾਂ ਸਗੋਂ ਹੋਰ ਕੋਈ ਉਸ ਦੀ ਸਹੇਲੀ ਜਾਂ ਗੁਆਂਢਣ ਵੀ ਉਹੋ ਹੀ ਚੰਗੀ ਲੱਗਦੀ ਹੈ ਜਿਹੜੀ ਬੱਚੇ ਨੂੰ ਅਸੀਸਾਂ ਦੇਵੇ। ਬੱਚੇ ਨੂੰ ਗਾਲ੍ਹੀ ਦੇਣ ਵਾਲੀ ਨਾਲ ਮਾਂ ਵੀ ਨਰਾਜ਼ ਹੋ ਜਾਂਦੀ ਹੈ। ਇਸ ਤਰ੍ਹਾਂ ਤਾਂ ਲਾਡ ਕੇਵਲ ਮਾਂ ਹੀ ਲਡਾ ਸਕਦੀ ਹੈ।

> *"ਕਰਤ ਨ ਇਛਾ ਕਛੁ ਮ੍ਰਿਤ ਸਤ੍ਰਤ ਨ ਜਾਨੈ।*
> *ਬਾਲ ਬੁਧਿ ਸੁਧਿ ਨਾਹਿ ਬਾਲਕ ਅਚੇਤ ਕਉ॥*
> *ਅਸਨ ਬਸਨ ਲੀਏ ਮਾਤਾ ਪਾਛੈ ਲਾਗੀ ਡੋਲੈ,*
> *ਬੋਲੈ ਮੁਖ ਅੰਮ੍ਰਿਤ ਬਚਨ ਸੁਤ ਹੇਤ ਕਉ॥*
> *ਬਾਲਕੈ ਅਸੀਸ ਦੇਨਹਾਰੀ ਅਤਿ ਪਿਆਰੀ ਲਾਗੈ,*
> *ਗਾਰਿ ਦੇਨਹਾਰੀ ਬਲਿਹਾਰੀ ਡਾਰੀ ਸੇਤ ਕਉ॥*
> *ਤੈਸੇ ਗੁਰਸਿਖ ਸਮਦਰਸੀ ਅਨੰਦਮਈ,*
> *ਜੈਸੇ ਜਗੁ ਮਾਨੈ ਤੈਸੋ ਲਾਗੈ ਫਲੁ ਖੇਤ ਕਉ॥"*

---